ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਇਸਤਰੀ ਉਪਕਾਰਾਂ ਦਾ 150 ਵਾਂ ਵਰ੍ਹਾ

(1863-2013 ਈ:)



# ਉਪਕਾਰਾਂ ਦੀ ਗਾਥਾ

# ਸ੍ਰੀ ਸਤਿਗੁਰੂ ਉਦੈ ਸਿੰਘ ਜੀ



## .........ਪ੍ਰਵਚਨਾਂ 'ਚੋਂ

...............ਖਾਲਸਾ ਪੰਥ ਦੀ ਸਿਰਜਨਾ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ ਅਤੇ ਜੋ ਸਰੂਪ ਅਸੀਂ ਦੇਖ ਰਹੇਂ ਹਾਂ ਉਹ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹੈ। ਉਹਨਾਂ ਇਹ ਦ੍ਰਿੜਾਇਆ ਕਿ ਤੁਹਾਨੂੰ ਗੁਰਬਾਣੀ ਅਤੇ ਨਾਮ ਦਿੱਤਾ ਹੈ, ਉਹ ਸਭ ਤੋਂ ਉੱਤੇ ਹੈ।

ਉਹ ਇਕ ਸਮਾਂ ਸੀ ਜਦੋਂ ਵਿਆਹ ਏਨੇਂ ਮਹਿੰਗੇ ਹੋ ਚੁੱਕੇ ਸਨ, ਇਹ ਸਮਝਿਆ ਜਾਂਦਾ ਸੀ ਕਿ ਕੁੜੀਆਂ ਵਿਆਹੁਣ ਨਾਲੋਂ ਗਲ ਘੁੱਟ ਦੇਣਾ ਚੰਗਾ ਹੈ। ਉਸ ਸਮੇਂ ਦੀ ਲੋੜ ਨੂੰ ਸਮਝਦਿਆਂ ਸਤਿਗੁਰੂ ਰਾਮ ਸਿੰਘ ਜੀ ਨੇ ਇਹ ਅਨੰਦ ਕਾਰਜ ਦੀ ਰੀਤ 1863 ਈ: ਨੂੰ ਪਿੰਡ ਖੋਟੇ ਤੋਂ ਸ਼ੁਰੂ ਕੀਤੀ ਜਿਹੜੀ ਅੱਜ ਤੱਕ ਉਸੇ ਤਰ੍ਹਾਂ ਚੱਲ ਰਹੀ ਹੈ। ਇਸ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਰੀਤ ਨੂੰ ਜੋ ਅਸੀਂ ਤੁਸੀਂ ਵੇਖਿਆ ਹੈ, ਉਸਨੂੰ ਦ੍ਰਿੜ ਸਤਿਗੁਰੂ ਜਗਜੀਤ ਸਿੰਘ ਸੱਚੇਪਾਤਸ਼ਾਹ ਜੀ ਨੇ ਇਸ ਤਰ੍ਹਾਂ ਕਰਾਇਆ ਕਿ ਇੱਕ-ਇੱਕ ਬੱਚੇ ਤੋਂ ਪ੍ਰਣ ਲਿਆ ਕਿ ਮੈਂ ਦਾਜ ਨਹੀਂ ਲਵਾਂਗਾ, ਪਾਰਟੀ ਨਹੀਂ ਕਰਾਂਗਾ, ਕੋਈ ਹੋਰ ਰਸਮ ਵੀ ਨਹੀਂ ਕਰਾਂਗਾ। ਇਹ ਸੱਚੇਪਾਤਸ਼ਾਹ ਸਾਡੇ ਭਲੇ ਵਾਸਤੇ ਕਰਦੇ ਸਨ।

ਸਾਨੂੰ ਨਾਮਧਾਰੀਆਂ ਨੂੰ ਇਹ ਗਰਵ ਹੈ, ਸਾਡਾ ਦੁਨੀਆਂ ਵਿੱਚ ਇਸ ਕਰਕੇ ਸਤਿਕਾਰ ਹੁੰਦਾ ਹੈ ਕਿ ਸਾਡੇ ਅਨੰਦ ਕਾਰਜ ਬਹੁਤ ਸਾਦੇ ਹੁੰਦੇ ਹਨ। ਮੇਰੀ ਇਹ ਅਰਜ਼ ਬੇਨਤੀ ਹੈ ਕਿ ਨੌਜਵਾਨ ਅੱਗੇ ਲੱਗਣ, ਅਸੀਂ ਇਹ ਪ੍ਰਣ ਕਰੀਏ ਜੋ ਡੇਢ ਸੌ ਸਾਲ ਅਸੀਂ ਮਨਾ ਰਹੇ ਹਾਂ, ਸਾਡੇ ਅਨੰਦ ਕਾਰਜ ਸਾਦੇ ਹੋਣਗੇ, ਸਤਿਗੁਰਾਂ ਦੇ ਹੁਕਮ ਮੁਤਾਬਿਕ ਹੋਣਗੇ। ਕੋਈ ਲੈਣ-ਦੇਣ ਨਹੀਂ ਹੋਵੇਗਾ। ਸੱਚੇਪਾਤਸ਼ਾਹ ਕਿਰਪਾ ਕਰਨ, ਅਸੀਂ ਉਹਨਾਂ ਦੇ ਚਰਨਾਂ ਵਿੱਚ ਅਰਦਾਸ ਕਰੀਏ ਜਿਸ ਤਰ੍ਹਾਂ ਉਹਨਾਂ ਦੀ ਰਜ਼ਾ ਸੀ ਅਸੀਂ ਉਸੇ ਤਰਾਂ ਚੱਲ ਸੱਕੀਏ.......

(31 ਮਾਰਚ, 2013 ਹੋਲਾ ਮਹੱਲਾ. ਸ੍ਰੀ ਭੈਣੀ ਸਾਹਿਬ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਇਸਤਰੀ ਉਪਕਾਰਾਂ ਦਾ 150 ਵਾਂ ਵਰ੍ਹਾ

(1863-2013 ਈ:)

## ਉਪਕਾਰਾਂ ਦੀ ਗਾਥਾ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ 'ਚੋਂ

○ ਖਾਲਸਾ ਜੀ ਲੜਕੀ ਮਾਰੇ ਯਾ ਬੇਚੇ, ਬਟਾ ਕਰੇ ਓਸ ਦੇ ਨਾਲ ਸੰਗਤ ਨੇ ਨਹੀਂ ਬਰਤਣਾ, ਨਾ ਓਸ ਦੇ ਘਰ ਜਾਣਾ, ਨਾ ਓਸ ਕੋ ਸੰਗਤ ਮੇਂ ਬੜਨ ਦੇਣਾ।.....ਲੜਕੀਆਂ ਮੇਂ ਬਹੁਤ ਹੀ ਗੁਣ ਹੈਨ। ਕੁੜੀ ਦਾ ਮਾਰਨਾ ਗਊ ਤੇ ਬੀ ਬੜਾ ਪਾਪ ਹੈ। ਅਰ ਬਟਾ ਕਰਨੇ ਤੇ, ਦਮ ਲੈਨੇ ਤੇ ਕੁੜੀ ਕੋ ਬਰ ਅਛਾ ਨਹੀਂ ਮਿਲਦਾ, ਕੇ ਬੁੱਢਾ, ਕੇ ਕਿਸੋਹਣਾ ਲੱਭਦਾ ਹੈ। ਏਹੋ ਸਾਰਾ ਪਾਪ ਮਾਪਿਆਂ ਕੋ ਲਗਦਾ ਹੈ।

○ ਅਰ ਲੜਕੇ-ਲੜਕੀਆਂ ਨੂੰ ਗੁਰਮੁਖੀ ਅੱਖਰ ਪੜ੍ਹਾਵਣੇ ਹੋਸ਼ ਆਉਂਦੀ ਦੇ ਨਾਲ। ਜਿਸ ਦੇ ਕੰਠ ਨਾ ਹੋਵੇ ਬਾਣੀ ਓਸ ਨੇ ਕੰਠ ਕਰ ਲੈਣੀ ਜਰੂਰ ਜਿਤਨੀ ਹੋਇ ਸਕੇ।

○ ਗੁਰੂ ਜੀ ਦਾ ਭੀ ਏਹੋ ਹੁਕਮ ਹੈ ਜੋ ਅਠਾਰਾਂ ਬਰਸਾਂ ਦੀ ਲੜਕੀ ਬੀਸ ਬਰਸ ਦਾ ਲੜਕਾ ਹੋਵੇ ਤਾਂ ਬਿਆਹੁ ਕਰਨਾ।

# ਉਪਦੇਸ਼
# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਮਾਈਓ-ਬੀਬੀਓ ! ਦੋਵੇਂ ਕੰਮ ਤੁਹਾਡੇ ਜ਼ਿੰਮੇ ਹਨ - ਬੱਚਿਆਂ ਨੂੰ ਬਲੀ ਬਣਾਉਣਾ ਔਰ ਬੱਚਿਆਂ ਨੂੰ ਸਿੱਖ ਬਣਾਉਣਾ। ਤੁਸੀਂ ਤੜਕੇ ਉਠੋ, ਦੁੱਧ ਰਿੜਕੋ, ਚੱਕੀ ਪੀਹੋ ਜ਼ਰੂਰ।.......

ਉਹ ਸਾਡੀਆਂ ਮਾਈਆਂ - ਪੜ੍ਹੋ ਇਤਿਹਾਸ - ਬੀਬੀ ਅਮਰੋ ਜੀ, ਸਵਾ ਪਹਿਰ ਦਾ ਤੜਕਾ ਹੈ, ਜਿਸ ਵੇਲੇ ਰਿੜਕਣਾ ਪਾਇਆ ਤੇ ਨਾਲ ਹੀ - ਬਲਿਹਾਰੀ ਹੁਰ ਆਪਣੇ ਦਿਉਹਾੜੀ ਸਦਵਾਰ। ਬਾਣੀ ਪੜ੍ਹੀ ! ਜਿਨ੍ਹਾਂ ਨੇ ਉਹ ਬਾਣੀ ਪੜ੍ਹੀ, ਜਿਹੜੇ ਉਹ ਲੱਸੀ, ਘਿਉ ਖਾਣਗੇ, ਕਿਉਂ ਨਾ ਉਨ੍ਹਾਂ ਦੇ ਬੱਚੇ ਸਿਦਕੀ ਬਨਣਗੇ ?

ਮਾਈਆਂ ਆਪਣੇ ਬੱਚਿਆਂ ਨੂੰ ਸਵੇਰੇ ਉਠਕੇ ਭਜਨ ਦੱਸਿਆ ਕਰਨ, ਸੁਣਾਇਆ ਕਰਨ, ਬਾਣੀ ਪੜ੍ਹ ਕੇ ਸੁਣਾਇਆ ਕਰਨ, ਬੱਚਿਆਂ ਨੂੰ ਇਸ਼ਨਾਨ ਸਣੇਕੇਸੀਂ ਕਰਵਾਉਣ , ਕੰਠ ਆਪ ਕਰਨ, ਬੱਚਿਆਂ ਨੂੰ ਕਰਾਉਣ ਇਹ ਮਾਈਆਂ ਦੀ ਬੜੀ ਭਾਰੀ ਡਿਊਟੀ ਹੈ, ਇਸ ਪਾਸੇ ਦੀ।

ਸੋ ਮਾਈਆਂ ਅੱਗੇ ਮੇਰੀ ਅਰਜ਼ ਹੈ ਕਿ ਬੱਚਿਆਂ ਦਾ ਅੱਗੋਂ ਸਿੱਖ ਰਹਿਣਾ, ਇਹ ਮਾਈਆਂ ਦੇ ਹੱਥ ਵਿੱਚ ਹੈ।.....ਸਤਿਗੁਰਾਂ ਨੇ ਹੁਕਮ ਲਿਖਿਆ ਹੈ ਹੁਕਮਨਾਮੇ 'ਚ..."ਲੜਕੇ ਲੜਕੀਆਂ ਨੂੰ ਗੁਰਮੁਖੀ ਅੱਖਰ ਪੜ੍ਹਾਉਣੇ ਹੋਸ਼ ਆਉਂਦੀ ਦੇ ਨਾਲ।" ਸਤਿਗੁਰੂ ਰਾਮ ਸਿੰਘ ਦੀਆਂ ਖੁਸ਼ੀਆਂ ਏਸ ਚੀਜ਼ 'ਚ ਹਨ ਕਿ ਮਾਈਆਂ ਆਪਣੇ ਬੱਚਿਆਂ ਨੂੰ ਸਿੱਖੀ ਵਾਲੇ ਪਾਸੇ ਤੋਰਨ ਲੜਕੀਆਂ ਲੜਕਿਆਂ ਨੂੰ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਪ੍ਰਬੰਧਕ ਦਰਬਾਰ ਅਤੇ
ਅਖ਼ਬਾਰਾਂ ਵਾਲਿਆਂ ਵਿਚ
ਪੂਰੀ ਤਰਾਂ ਸੰਪਰਕ ਹੋ
ਸਕੇ ਤਾਕਿ 1 ਦੂਸਰੇ ਦੀ
ਮੁਸ਼ਕਲ ਤੋਂ ਜਾਣੂ
ਹੋਕੇ ਉਸਦਾ ਹਲ
ਕਢਿਆ ਜਾ ਸਕਿਆ ਕਰੇ
ਸੁਝਾਅ ਦੇਵੋ ਜਾਂ ਲਿਖਕੇ ਭੇਜੋ ਜੀ
ਪਰਚੇ

ਇਹ ਸੁਝਾਅ ਹੈ
ਨੁਕਤਾਚੀਨੀ ਨਹੀਂ।

੧੮ ਜੇਠ ੨੦੬੦.
[illegible]
[illegible]



1 ਜੂਨ, 1863 ਈ: ਪਿੰਡ ਸਿਆੜ੍ਹ ਬੀਬੀਆਂ ਨੂੰ ਅੰਮ੍ਰਿਤ ਦੀ ਦਾਤ



3 ਜੂਨ, 1863 ਈ: ਪਿੰਡ ਖੋਟੇ ਗੁਰਮਤਿ ਅਨੰਦ ਮਰਿਯਾਦਾ ਸ਼ੁਭ ਆਰੰਭ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਸਤ੍ਰੀ ਜਾਤੀ ਤੇ ਉਪਕਾਰ

ਤੇਜਾ ਸਿੰਘ ਨਿਓਟੇ

ਗੁਰੂ ਨਾਨਕ ਪ੍ਰਣਾਲੀ ਵਿੱਚ ਧਾਰਮਕ ਅਤੇ ਸਮਾਜਕ ਮਰਯਾਦਾ ਜੋ ਗੁਰੂ ਕੀ ਬਾਣੀ ਅੰਦਰ ਉਚਾਰਨ ਕੀਤੀ, ਨੂੰ ਸਮੇਂ ਸਮੇਂ ਸਾਰੇ ਗੁਰੂਆਂ ਅਮਲੀ ਰੂਪ ਦਿੱਤਾ ।

(ੳ) ਗੁਰੂ ਅਮਰਦਾਸ ਜੀ ਨੇ ਅਨੰਦ ਸਾਹਿਬ ਵਿੱਚ ਜੋ (ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ) ਪਾਤਸ਼ਾਹੀ ਦਸਵੀਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਜੀਵਨ ਮੁਕਤ, ਜਾਲਮ ਤੇ ਜੁਲਮ ਦਾ ਨਾਸ ਕਰਨ ਵਾਲੇ ਦੇਸ਼ ਭਗਤ ਬਣਾ ਦਿੱਤੇ ।

(ਅ) ਗੁਰੂ ਰਾਮਦਾਸ ਜੀ ਨੇ ਜੋ ਸੂਹੀ ਰਾਗ ਵਿੱਚ ਚਾਰ ਲਾਵਾਂ ਉਚਾਰਨ ਕੀਤੀਆਂ, 12ਵੀਂ ਪਾਤਸ਼ਾਹੀ ਗੁਰੂ ਰਾਮ ਸਿੰਘ ਜੀ ਨੇ ਅਨੰਦ ਮਰਯਾਦਾ ਕਾਇਮ ਕਰ ਕੇ ਲਾਵਾਂ ਨੂੰ ਵਰਤੋਂ ਵਿੱਚ ਲਿਆਂਦਾ ਅਤੇ ਹਵਨ ਦੀ ਮਰਯਾਦਾ ਵਿੱਚ ਵੇਦ ਮੰਤਰਾਂ ਦੀ ਥਾਂ ਦਸਮ ਪਾਤਸ਼ਾਹ ਦੀ ਬਾਣੀ ਪੜ੍ਹੀ ।

(ੲ) ਇਸੇ ਤਰ੍ਹਾਂ ਮਾਈਆਂ ਨੂੰ ਖੰਡੇ ਦੇ ਅੰਮ੍ਰਿਤ ਦੀ ਦਾਤ ਗੁਰੂ ਰਾਮ ਸਿੰਘ ਪਾਤਸ਼ਾਹ ਨੇ ਬਖਸ਼ੀ ਅਤੇ ਗੰਦੇ ਸਮਾਜ ਦੀ ਗੁਲਾਮੀ ਵਿੱਚੋਂ ਕੱਢਿਆ । ਗੁਰੂ ਨਾਨਕ ਜੀ ਦੇ ਗੁਰਬਾਣੀ ਵਾਕ ਸਫਲ ਕੀਤੇ । (ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥ ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥ ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥ ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨਾ ਕੋਇ ॥ ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥

(ਆਸਾ ਦੀ ਵਾਰ)

ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਸਿੱਖ ਰਾਜ ਦੇ ਵਕਤ ਗਿਰ ਚੁੱਕੀ ਸਿੱਖ ਕੌਮ ਨੂੰ ਜਦੋਂ ਮੁੜ ਸਰਜੀਵ ਕੀਤਾਂ ਤਾਂ ਨਾਰੀ ਉਨਤੀ ਨੂੰ ਵੀ ਇਸਦਾ ਮੁੱਖ ਅੰਗ ਸਮਝਿਆ, ਕਿ ਜਦ ਤਕ ਆਉਣ ਵਾਲੀ ਨਸਲ ਦੀਆਂ ਮਾਵਾਂ ਆਪਣੀ ਔਲਾਦ ਨੂੰ ਸਿੱਖੀ ਜੀਵਨ ਵਾਲੇ ਦੇਸ਼ ਭਗਤ ਬਨਾਉਣ ਦੇ ਕਾਬਲ ਨਾ ਹੋਣਗੀਆਂ, ਸਮਾਜ ਦੀ ਉਨਤੀ ਨਹੀਂ ਹੋ ਸਕਦੀ ।

ਸੋ ਜਿਨ੍ਹਾਂ ਬੀਬੀਆਂ ਨੇ ਸਤਿਗੁਰੂ ਰਾਮ ਸਿੰਘ ਦੇ ਝੰਡੇ ਥੱਲੇ ਆ ਕੇ ਮਰਦਾਂ ਦੇ ਬਰਾਬਰ ਪ੍ਰਭੂ ਭਗਤੀ, ਦੇਸ਼ ਭਗਤੀ ਅਤੇ ਆਤਮ ਸ਼ਕਤੀ ਹਾਸਲ ਕੀਤੀ । ਆਪਣੇ ਮਾਂ-ਬਾਪ, ਭੈਣ-ਭਰਾ, ਪਤੀ ਅਤੇ ਬਚਿਆਂ ਦਾ ਮੋਹ ਤਿਆਗ ਕੇ ਕੁਰਬਾਨੀ ਕੀਤੀ । ਆਪਣੇ ਜੱਤ ਸੱਤ ਨੂੰ ਕਾਇਮ ਰਖ ਕੇ ਜੇਲਾਂ ਕਟੀਆਂ । ਜਿਸ ਕਿਸੇ ਸਰਕਾਰੀ ਆਫੀਸਰ ਨੇ ਬੁਰੀ ਨਜ਼ਰ ਨਾਲ ਤਕਿਆ, ਉਸ ਚਪੇੜਾਂ ਖਾਦੀਆਂ । ਉਹਨਾਂ ਮਾਈਆਂ ਬੀਬੀਆਂ ਦੇ ਜੀਵਨ ਸਾਡੀਆਂ ਬੀਬੀਆਂ ਵਾਸਤੇ ਲਾਭਦਾਇਕ ਹੋ ਸਕਦੇ ਹਨ, ਜਿਨ੍ਹਾਂ ਆਉਣ ਵਾਲੀ ਨਸਲ ਬਨਾਉਣੀ ਹੈ।

ਇਹ ਛੋਟੀ ਜਿਹੀ ਲਿਖਤ ਦਾਸ ਨੇ ਆਪਣੀ ਲਗਨ ਨੂੰ ਮੁੱਖ ਰਖਦਿਆਂ (15) ਮਾਈਆਂ ਬੀਬੀਆਂ ਦੇ ਜੀਵਨ ਸੰਖੇਪ ਰੂਪ ਵਿੱਚ ਦਿੱਤੇ ਹਨ, ਜਿਨ੍ਹਾਂ ਉਪਰ ਅਕਾਲ ਪੁਰਖ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਦੇਹ ਵਿੱਚ ਸੰਸਾਰ ਤੇ ਆ ਕੇ ਨਾਮ ਦੀ ਦਾਤ ਬਖਸ਼ ਕੇ ਮਿਹਰ ਕੀਤੀ ਸੀ । ਦਾਸ ਨੇ ਇਨ੍ਹਾਂ ਲਿਖਤਾਂ ਵਿੱਚ ਪ੍ਰਵਾਨ ਹੋ ਚੁੱਕੇ ਨਾਮਧਾਰੀ ਇਤਿਹਾਸਾਂ ਅਤੇ ਸਤਿਜੁਗ ਦੇ ਅੰਕਾਂ ਦਾ ਆਸਰਾ ਲਿਆ ਸੀ । ਪੜ੍ਹਨ ਸੁਨਣ ਵਾਲੇ ਵੀਰ ਭੈਣਾਂ ਆਪਣੇ ਹਿਰਦੇ ਵਿੱਚੋਂ ਅਸ਼ੀਰਵਾਦ ਦੇਣ ਅਤੇ ਸਤਿਗੁਰੂ ਜਗਜੀਤ ਸਿੰਘ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਦਾਸ ਦੀ ਕਲਿਯਾਣ ਵਾਸਤੇ ਅਰਦਾਸ ਕਰਨ ।

ਨਾਮਧਾਰੀ ਪੰਥ ਵਿੱਚ ਦੇਸ਼-ਭਗਤ ਬੀਬੀਆਂ ਦੇ ਸੰਖੇਪ ਜੀਵਨ।

ਉਹ ਬੀਬੀਆਂ ਜਿਨ੍ਹਾਂ ਨੇ ਨਾਮ-ਬਾਣੀ-ਪ੍ਰਭੂ ਭਗਤੀ ਕਰਦਿਆਂ ਹੋਇਆਂ - ਜਤ-ਸਤ ਨੂੰ ਕਾਇਮ ਰੱਖ ਕੇ ਦੇਸ਼ ਭਗਤੀ-ਦੇਸ਼ ਆਜ਼ਾਦੀ ਵਿੱਚ ਮਰਦਾਂ ਦੇ ਬਰਾਬਰ ਹਿੱਸਾ ਪਾਇਆ।

## ਕੁਝ ਦੇਸ਼ ਭਗਤ ਬੀਬੀਆਂ ਦੇ ਨਾਮ ਅਤੇ ਗ੍ਰਾਮ

| ਕ੍ਰਮ | ਨਾਮ | ਪਤੀ ਦਾ ਨਾਮ | ਗ੍ਰਾਮ | ਜ਼ਿਲ੍ਹਾ ਜਾਂ ਰਿਆਸਤ |
|---|---|---|---|---|
| 1. | ਮਾਤਾ ਸਾਹਿਬੋ ਜੀ | | ਪੱਧਰੀ | ਅੰਮ੍ਰਿਤਸਰ |
| 2. | ਮਾਤਾ ਇੰਦ ਕੌਰ ਜੀ | ਸੰਤ ਨੰਦ ਸਿੰਘ ਜੀ | ਹੰਡਿਆਇ | ਪਟਿਆਲਾ |
| 3. | ਮਾਤਾ ਖੇਮ ਕੌਰ ਜੀ | ਸੰਤ ਗੁਰਸਾ ਸਿੰਘ ਜੀ | ਦਿੱਤੂਪੁਰਾ | ਪਟਿਆਲਾ |
| 4. | ਮਾਤਾ ਕਰਮ ਕੌਰ ਜੀ | ਸੰਤ ਧੰਨਾ ਸਿੰਘ ਜੀ | ਗੁਜਰਵਾਲ | ਲੁਧਿਆਣਾ |
| 5. | ਮਾਤਾ ਚੰਦੋ ਜੀ | ਸੰਤ ਹਰਨਾਮ ਸਿੰਘ ਜੀ | ਭਾਣਾ | ਫਰੀਦਕੋਟ |
| 6. | ਬੀਬੀ ਭਾਗਣ ਜੀ | (ਵਿਧਵਾ ਰਹੇ) | ਸ਼ਾਹਬਾਜ ਪੁਰਾ | ਅੰਮ੍ਰਿਤਸਰ |
| 7. | ਬੀਬੀ ਹੁਕਮੀ ਜੀ | ਪਿਤਾ ਸੰਤ ਰਤਨ ਸਿੰਘ ਜੀ | ਵਰਿਆਂਹ (ਤਰਨਤਾਰਨ) | ਅੰਮ੍ਰਿਤਸਰ |
| 8. | ਮਾਤਾ ਜੁਆਲਾ ਦੇਵੀ ਜੀ | ਪਿਤਾ ਫਤਹ ਸਿੰਘ ਜੀ | ਫਤੇਹ ਗੜ੍ਹ | ਅੰਮ੍ਰਿਤਸਰ |
| 9. | ਮਾਤਾ ਦੂਲਾ ਨੰਦੀ ਜੀ | ਵਿਧਵਾ ਪਿਤਾ ਦੂਲਾ ਸਿੰਘ ਜੀ | ਜਗੀਰ | ਸੰਗਰੂਰ |
| 10. | ਮਾਤਾ ਉਤਮ ਕੌਰ ਜੀ | ਬਾਬਾ ਸਰਮ ਸਿੰਘ ਜੀ | ਸੇਖਵਾਂ | ਸ਼ੇਖੂਪੁਰਾ |
| 11. | ਮਾਤਾ ਕਿਸ਼ਨ ਸਿੰਘ ਜੀ | ਪਿਤਾ ਉਤਮ ਸਿੰਘ ਜੀ | ਚਕਗਲੀ | ਸ਼ੇਖੂਪੁਰਾ |
| 12. | ਮਾਤਾ ਹਰ ਕੌਰ ਜੀ | ਪਤੀ ਈਸਰ ਸਿੰਘ ਜੀ | ਖਾਰਾ | ਸਿਆਲਕੋਟ |
| 13. | ਮਾਤਾ ਠਾਕਰ ਦੇਵੀ ਜੀ | ਪਿਤਾ ਗੰਡਾ ਮੱਲ ਜੀ | ਬਲ | ਅੰਮ੍ਰਿਤਸਰ |
| 14. | ਮਾਤਾ ਜੀਵਨ ਕੌਰ ਜੀ | ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ ਪਿਤਾ ਬਾਬਾ ਖੁਸ਼ਹਾਲ ਸਿੰਘ | ਥਰਾਜ | (ਹਿਸਾਰ) |
| 15. | ਮਾਤਾ ਦਾਨੀ ਜੀ | | ਚੰਬਾ (ਤਰਨਤਾਰਨ) | ਅੰਮ੍ਰਿਤਸਰ |

# ਮਾਈ ਸਾਹਬੋ

(ਪਤੀ ਦਾ ਨਾਮ ਕਰਮ ਸਿੰਘ, ਪਿੰਡ ਪੱਧਰੀ)

ਇਹ ਮਾਈ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਨ ਆਉਣ ਤੋਂ ਪਹਿਲਾਂ ਨਿਰਮਲੇ ਸਾਧੂਆਂ ਦੀ ਸੇਵਕ ਸੀ। ਵੇਦਾਂਤ ਦਾ ਚਰਚਾ ਹਮੇਸ਼ਾਂ ਮੁੱਖ ਰੱਖਦੀ ਤੇ ਚਰਚਾ ਕਰਦੀ ਕਿ ਆਤਮਾ ਨਿਰਲੇਪ ਤੇ ਅਮਰ ਹੈ। ਸਤਿਗੁਰੂ ਜੀ ਜਵਾਬ ਦਿਆ ਕਰਦੇ ਕਿ ਮਾਈ ਤੇਰੀ ਕਥਨੀ ਹੈ, ਕਰਨੀ ਨਹੀਂ।

1 ਵੈਸਾਖ, 1918 ਬਿ. ਦੀ ਅਰਧ ਕੁੰਭੀ ਦੇ ਮੇਲੇ ਪੁਰ ਮਾਈ ਵੀ ਨਾਲ ਸੀ। ਸਤਿਗੁਰਾਂ ਮਸਤਾਨੀ ਬਿਰਤੀ ਵਿੱਚ ਹੋ ਕੇ ਮਾਈ ਨੂੰ ਕਿਹਾ ਕਿ ਅੱਜ ਤੇਰੀ ਅਮਰ ਆਤਮਾ ਦੀ ਪ੍ਰੀਖਿਆ ਕਰਨੀ ਹੈ। ਮਾਈ ਡਰੀ ਤੇ ਪਛਤਾਈ। ਸਚੇ ਪਾਤਸ਼ਾਹ ਸਿੱਖਾਂ ਪਾਸੋਂ ਬਾਲਣ ਇਕੱਠਾ ਕਰਾ ਕੇ ਅੰਗੀਠਾ ਤਿਆਰ ਕਰਵਾਇਆ। ਤਾਂ ਮਾਈ ਦੂਰ ਜਾ ਕੇ ਜੰਗਲ ਵਿੱਚ ਲੁਕ ਬੈਠੀ। ਸੱਚੇ ਪਾਤਸ਼ਾਹ ਸਿੱਖਾਂ ਨੂੰ ਭੇਜ ਕੇ ਸੱਦ ਲਿਆਂਦੀ। ਤਾਂ ਅਰਜ ਕੀਤੀ, ਪਾਤਸ਼ਾਹ ਬਖਸ਼ੋ ਮੈਂ ਭੁੱਲੀ, ਆਪ ਦੀ ਗੱਤ ਨੂੰ ਨਹੀਂ ਸੀ ਜਾਣ ਸਕੀ। ਪਾਤਸ਼ਾਹ ਕਿਹਾ ਹੁਣ ਬਚਨ ਪੂਰਾ ਕਰਨਾ ਹੈ। ਇਹ ਕੰਬਲੀ ਓੜਕੇ, ਅੱਗ ਵਿੱਚ ਬੈਠ ਜਾਹ, ਸਤਿਗੁਰ ਰਖਸ਼ਾ ਕਰਨਗੇ। ਮਾਈ ਦੇ ਕੁੱਛੜ ਬੱਚਾ ਸੀ। ਬੱਚੇ ਨੂੰ ਬਾਹਰ ਸਿੱਟਣ ਲਗੀ। ਸਚੇ ਪਾਤਸ਼ਾਹ ਧਾਣਕ ਰੂਪ ਧਾਰਿਆ ਸੀ। ਸਣੇ ਬੱਚੇ ਅੰਗੀਠੇ ਵਿਚ ਬਿਠਾਲ ਕੇ ਅਗਨੀ ਪ੍ਰਚੰਡ ਕਰਵਾ ਦਿੱਤੀ।

ਅੰਗੀਠੇ ਵਿੱਚ ਬੈਠੀ ਮਾਈ ਕੀ ਦੇਖਦੀ ਹੈ ਕਿ ਲੱਟ ਲੱਟ ਕਰਦੀ ਅਗਨੀ ਮਾਈ ਦੀ ਕੰਬਲੀ ਤੋਂ ਪਰੇ ਰਹਿੰਦੀ ਹੈ। ਮਾਈ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਧਰ ਕੇ ਸ਼ਾਂਤ ਚਿਤ ਬੈਠੀ ਰਹੀ, ਅੰਗੀਠਾ ਜਲ ਕੇ ਕੋਲੇ ਬਣ ਚੁੱਕਾ ਸੀ। ਮਾਈ ਨੇ ਕੰਬਲੀ ਝਾੜੀ, ਕੋਲੇ ਪਰ੍ਹਾਂ ਡਿੱਗ ਪਏ। ਪਉਣ, ਪਾਣੀ, ਅਗਨੀ ਸਾਰੇ ਸਤਿਗੁਰ ਦੇ ਹੁਕਮ ਵਿੱਚ। ਮਾਈ ਅੰਗੀਠੇ ਤੋਂ ਬਾਹਰ ਆਈ। ਰੋਮ ਤਕ ਨਹੀਂ ਸੜਿਆ। ਅਗਨੀ ਦਾ ਸੇਕ ਤੱਕ ਨਹੀਂ ਪਹੁੰਚਿਆ। ਸਭ ਖਲਕਤ ਦੇਖਦੀ ਹੋਈ ਸਤਿਗੁਰਾਂ ਦੀ ਜੈ ਜੈ ਕਾਰ ਕਰ ਰਹੀ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਰਿਕਾਰਡ ਉਪਦੇਸ਼ ਵਿੱਚ ਦੱਸਿਆ ਹੈ ਕਿ ਮਾਈ 110 ਸਾਲ ਦੀ ਹੋ ਕੇ ਗੁਜਰੀ। ਉਸਦਾ ਲੜਕਾ ਲਾਲ ਸਿੰਘ ਜੋ ਮਾਈ ਦੇ ਨਾਲ ਅੰਗੀਠੇ ਵਿੱਚ ਬੈਠਾ ਸੀ। ਮਾਈ ਨੇ ਸਾਰਾ ਕੌਤਕ ਆਪ ਦੱਸਿਆ ਅਤੇ ਸ਼ਰਧਾ ਨਾਲ ਆਪਣੇ ਹੱਥੀਂ ਕਪਾਹ ਚੁਗ ਕੇ, ਕੱਤ ਕੇ, ਉਣਾ ਕੇ, ਖੱਦਰ ਦੇ ਕੱਪੜੇ ਦਾ ਪੁਸ਼ਾਕਾ ਹੱਥੀਂ ਸੀਉਂ ਕੇ ਮੈਨੂੰ ਦਿੱਤਾ ਸੀ, ਜੋ ਸਿਮਰਨ ਕਰਦੀ ਨੇ ਤਿਆਰ ਕੀਤਾ ਸੀ। ਮੈਂ ਉਸ ਨੂੰ ਪਹਿਨ ਕੇ ਰੋਜ਼ ਨਹਿਰ ਕੰਡੇ ਤੁਰਦਾ ਹੋਇਆ ਸੁਖਮਨੀ ਸਾਹਿਬ ਦੀਆਂ ਦੋ ਅਸ਼ਟਪਦੀਆਂ ਰੋਜ਼ ਕੰਠ ਕਰ ਲੈਂਦਾ ਸੀ। ਸਾਰਾ ਸੁਖਮਨੀ ਸਾਹਿਬ ਕੰਠ ਕੀਤਾ। ਹਰਦੁਆਰ ਦੇ ਮੇਲੇ ਤੋਂ ਬਾਅਦ ਇਸ ਮਾਈ ਨੇ ਸਿਆੜ ਨਗਰ ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿੱਚ ਅੰਮ੍ਰਿਤ ਖੰਡੇ ਦਾ ਛਕਿਆ ਸੀ।

ਨੋਟ : ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1907 ਈ. ਵਿੱਚ ਮਾਈ ਦੀ ਜਬਾਨੀ ਇਹ ਕੌਤਕ ਸੁਣਿਆ ਸੀ। ਮਾਈ ਦੇ ਪੋਤਰੇ ਹਰਨਾਮ ਸਿੰਘ ਅਤੇ ਖਜਾਨ ਸਿੰਘ ਨਾਮਧਾਰੀ ਪੰਥ ਦੇ ਉਘੇ ਸਿੱਖ ਸਨ।

1964 ਬਿ: ਮੇਲੇ ਨਿਮਾਣੀ ਦੇ ਤੇ ਮਾਈ ਸਾਹਬੋ, ਪੱਧਰੀ ਜ਼ਿਲ੍ਹਾ ਅੰਮ੍ਰਿਤਸਰ ਵਾਲੀ ਆਈ ਤੇ ਸਤਿਗੁਰੂ ਪਰਤਾਪ ਸਿੰਘ ਜੀ ਲਈ ਹੱਥੀਂ ਕੱਤ, ਖੱਦਰ ਦਾ ਰੇਜਾ, ਥਾਨ ਜਿੱਡਾ ਉਣਾ, ਖੁੰਬ ਕਰਾ, ਚਿੱਟਾ ਦੁੱਧ ਵਰਗਾ ਲਿਆਈ ਸੀ।

ਸਤਿਗੁਰੂ ਜੀ ਮਾਈ ਜੀ ਨੂੰ ਦੂਰੋਂ ਦੇਖ ਅਗੋਂ ਹੋ ਮਿਲੇ, ਮਾਈ ਚਰਨੀਂ ਹੱਥ ਲਾਇਆ। ਸਤਿਗੁਰੂ ਜੀ ਭੀ ਨੀਵੇਂ ਹੋ ਚਰਨ ਮਾਈ ਦੇ ਛੋਹਣ ਲਗੇ, ਮਾਈ ਨੇ ਅਗੋਂ ਹੱਥ ਫੜ ਕਿਹਾ, ਤੁਸੀਂ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਤੇ ਜੋਤਿ ਕੇ ਜਾਮੇ ਗੁਰੂ ਹਰੀ ਸਿੰਘ ਜੀ ਦੇ ਤਖਤ ਆਸਣ ਤੇ ਸੋਭਦੇ ਹੋ। ਸਤਿਗੁਰੂ ਕੀ ਲੋਹ ਦੇ ਸੇਵਕ ਹੋ। ਆਪ ਦੀ ਚਰਨੀਂ ਹੀ ਸਾਡਾ ਸਭ ਦਾ ਹੱਥ ਲਾਣਾ ਬਣਦਾ ਏ। ਸਤਿਗੁਰੂ ਜੀ ਥੰਮ ਗਏ ਤੇ ਆਪਣੇ ਆਸਣ ਪਾਸ ਮਾਈ ਨੂੰ ਬੈਠਾ ਕਿਹਾ ਮੈਨੂੰ ਤੁਸੀਂ ਆਪਣੇ ਨਾਲ ਕੀਤੇ, ਸਤਿਗੁਰੂ ਰਾਮ ਸਿੰਘ ਜੀ ਦੇ ਅਗਨ ਭੇਟ ਵਾਲੇ ਕੌਤਕ ਦੀ ਕਥਾ ਸੁਣਾਉ। ਮਾਈ ਕਿਹਾ, ਮੈਂ ਕੀ ਦੱਸਾਂ, ਉਹ ਸੁਆਦ ਤੇ ਮੈਂ ਦੱਸ ਹੀ ਨਹੀਂ ਸਕਦੀ। ਜੋ ਮੈਨੂੰ ਕਮਲੀ ਨੂੰ, ਉਸ ਕੰਬਲੀ ਵਾਲੇ ਮਾਹੀ, ਕੰਬਲੀ ਵਿੱਚ ਵਲ੍ਹੇਟ, ਕੁਝ ਚਿਰ ਦਿੱਤਾ ਸੀ। ਮਾਈ ਨੇ ਸਾਰੀ ਵਾਰਤਾ ਵੈਰਾਗਣ ਹੋ ਸੁਣਾਈ ਤੇ ਕਿਹਾ, ਮੈਂ ਕਮਲੀ ਨੇ ਅਜਮਾਉਣ ਲਈ ਉਸ ਕੰਬਲੀ ਵਾਲੇ ਮਾਹੀ ਦੀ ਆਪਣੇ ਉਤੇ ਪਾਈ ਕੰਬਲੀ ਵਿੱਚੋਂ ਉਂਗਲ ਬਾਹਰ ਨੂੰ ਕੀਤੀ, ਤਾਂ ਬੜਾ ਸੇਕ ਹੀ ਸੇਕ ਜਾਪਿਆ। ਤੇ ਬਾਹਰੋਂ ਸਤਿਗੁਰੂ ਜੀ ਦਾ ਬੋਲ ਕੰਨਾਂ ਵਿੱਚ ਪਿਆ ਸੀ। "ਤਾਤੀ ਵਾਉ ਨ ਲਾਗਈ ਪਾਰਬ੍ਰਹਮ ਸਰਣਾਈ ॥" ਤੇ "ਆਖੋ ਇਸ ਅੱਗ ਨੂੰ ਮੇਰੇ ਹੁਕਮ ਬਿਨਾਂ ਇਕ ਰੋਮ ਭੀ ਸਾੜ੍ਹੇ।" ਸਭ ਦੁਆਲੇ ਖੜੀ ਸੰਗਤ ਤੇ ਸਤਿਗੁਰੂ ਜੀ ਭੀ ਵੈਰਾਗੀ ਹੋਏ ਰਹੇ, ਜਿੰਨਾ ਚਿਰ ਮਾਈ ਆਪਣੇ ਨਾਲ ਵਰਤੀ ਉਹ ਕਥਾ ਸੁਣਾਂਦੀ ਰਹੀ।

ਬਾਅਦ ਮਾਈ ਜੀ ਨੇ ਉਹ ਖੁੰਬ ਕੀਤਾ ਰੇਜਾ, ਥਾਨ ਜਿੱਡਾ ਸਤਿਗੁਰੂ ਜੀ ਨੂੰ ਭੇਟਾ ਕੀਤਾ ਤੇ ਕਿਹਾ, ਆਪਣੇ ਤਨ ਪਹਿਨ ਕੇ ਮੇਰੇ ਮਨ ਦੀ ਰੀਝ ਪੂਰੀ ਕਰਨੀ। ਸਤਿਗੁਰੂ ਜੀ ਬੜੇ ਆਦਰ ਨਾਲ ਸਤਿਬਚਨ ਕਹਿ, ਆਪਣੇ ਹੱਥਾਂ ਤੇ ਲੈ ਕਿਹਾ, ਧੰਨ ਭਾਗ ਜੇ ਆਪ ਵਲੋਂ ਮੈਨੂੰ ਇਹ ਪ੍ਰੇਮ ਭੇਟਾ ਮਿਲੀ ਹੈ। ਮੈਂ ਤਨ ਹੰਡਾਵਾਂਗਾ। ਸਤਿਗੁਰੂ ਜੀ ਕੁੜਤਾ ਤੇ ਕਛਹਿਰਾ ਸਵਾਇਆ। ਬਾਣੀ ਸੁਖਮਨੀ ਸਾਹਿਬ ਕੰਠ 4 ਦਿਨਾਂ ਵਿਚ ਕੀਤੀ। ਸਤਿਗੁਰੂ ਜੀ ਦੱਸਦੇ ਸੀ, ਜਿਚਰ ਉਹ ਬਸਤ੍ਰ ਸਰੀਰ ਸਾਥ ਛੁਹੇ ਰਹਿੰਦੇ ਮੇਰੀ ਦੇਹ ਨੂੰ ਅਸਚਰਜ ਜਿਹਾ ਸੁਆਦ ਭਰਿਆ ਭਰਿਆ ਜਾਪਦਾ, ਤੇ ਮੇਰੇ ਮੁੱਖੋਂ ਅਵੱਸ਼ ਕਈ ਵਾਰ :-

"ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥
ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥"

## ਮਾਈ ਇੰਦ ਕੌਰ ਅਤੇ ਮਾਈ ਖੇਮ ਕੌਰ

(ਮਾਈ ਇੰਦ ਕੌਰ ਦੇ ਪਤੀ ਦਾ ਨਾਮ ਨੰਦ ਸਿੰਘ ਜੀ, ਹੰਡਿਆਏ ਨਗਰ)
(ਅਤੇ ਖੇਮ ਕੌਰ ਦਿੱਤੂਪੁਰ ਤੋਂ)

ਅਜੇ ਰਾਇਕੋਟ, ਅੰਮ੍ਰਿਤਸਰ ਦੇ ਸ਼ਹੀਦੀ ਸਾਕੇ ਤਾਜੇ ਹੀ ਸਨ, ਜੋ ਫਰਵਾਹੀ ਦੇ ਇੱਕ ਨੰਬਰਦਾਰ ਗੁਰਮੁਖ ਸਿੰਘ ਨੇ ਗਊ ਘਾਤ ਮਲੇਰਕੋਟਲੇ ਦਾ ਵਿਰਲਾਪ ਭੈਣੀ ਸਾਹਿਬ ਆ ਸੁਣਾਇਆ। ਇੱਥੇ ਇੱਕ ਮਸਤਾਨਿਆਂ ਜੱਥੇ ਦੇ ਜੱਥੇਦਾਰ ਨੂੰ ਮਸਤਾਨੀ ਅਵਸਥਾ ਵਿੱਚ ਗੁਰੂ ਤੇਗ ਬਹਾਦਰ ਜੀ ਦਾ ਹੁਕਮ ਹੋਣ ਲਗਾ ਕਿ ਜਲਦੀ ਜਾ ਕੇ ਸ਼ਹੀਦੀਆਂ ਪਾਓ ਅੱਸੀ ਸੀਸ ਲੱਗਣ ਦਾ ਵਕਤ ਆ ਗਿਆ ਹੈ।

ਸ. ਹੀਰਾ ਸਿੰਘ ਜਥੇਦਾਰ ਦੀ ਅਗਵਾਈ ਵਿੱਚ ਇਸ ਡੇੜ ਸੌ ਦੇ ਜਥੇ ਵਿੱਚ ਦੋ ਮਾਈਆਂ ਇੰਦ ਕੌਰ ਹੰਡਿਆਏ ਤੋਂ ਅਤੇ ਖੇਮ ਕੌਰ ਦਿੱਤੂਪੁਰਾ ਤੋਂ ਨਾਲ ਸਨ। ਅਰਦਾਸੇ ਸੋਧ ਦੋਹਾਂ ਮਾਈਆਂ ਨੇ ਬੋਲਾ ਕਰ ਦਿੱਤਾ ਕਿ ਸ਼ਹੀਦੀ ਜਹਾਜ ਛੁੱਟਣ ਲੱਗਾ ਹੈ ਜਿਸ ਨੇ ਸਵਾਰ ਹੋਣਾ ਸ਼ਾਮਲ ਹੋ ਜਾਓ। ਸਤਿਗੁਰਾਂ ਪਾਸੋਂ

ਆਸ਼ੀਰਵਾਦ ਲੈ ਰੱਬੋਂ ਪਿੰਡ ਹੁੰਦੇ ਹੋਏ ਮਲੋਦ ਆ ਪਹੁੰਚੇ। ਉਥੋਂ ਦੇ ਇਕ ਸਰਦਾਰ, ਸ. ਬਦਨ ਸਿੰਘ ਪਾਸੋਂ ਘੋੜੇ, ਸ਼ਸਤਰ ਮੰਗੇ, ਉਸ ਨਾਂਹ ਕੀਤੀ। ਮਾਈ ਇੰਦ ਕੌਰ ਨੇ ਟਕੂਏ ਦਾ ਵਾਰ ਕੀਤਾ। ਸ. ਬਦਨ ਸਿੰਘ ਦੇ ਮੱਥੇ ਉਤੇ ਜ਼ਖਮ ਹੋ ਗਿਆ। ਉਸਦੇ ਨੌਕਰਾਂ ਨਾਲ ਮੁਕਾਬਲਾ ਹੋਇਆ। ਸ. ਨੰਦ ਸਿੰਘ ਤੇ ਕੁਝ ਸਰਦਾਰ ਦੇ ਬੰਦੇ ਸ਼ਹੀਦ ਹੋਏ। ਜੱਥੇ ਨੇ ਲੋੜ ਅਨੁਸਾਰ ਸ਼ਸਤਰ ਹਾਸਲ ਕਰਕੇ ਮਲੇਰਕੋਟਲੇ ਪੁਰ ਜਾ ਬੁਚੜਾਂ ਦੇ ਮਹੱਲੇ ਹਮਲਾ ਕਰ ਦਿੱਤਾ। ਉਥੋਂ ਦੀ ਪੁਲੀਸ ਨਾਲ ਪੂਰੀ ਮੁੱਠ ਭੇੜ ਹੋਈ। ਇਕ ਘੋੜਿਆਂ ਦੇ ਕੁਤਵਾਲ ਨੇ ਮਾਤਾ ਇੰਦ ਕੌਰ ਪੁਰ ਹਮਲਾ ਕੀਤਾ। ਮਾਈ ਨੇ ਸਫਾ ਜੰਗ ਨਾਲ ਉਸ ਨੂੰ ਪਾਰ ਬੁਲਾ ਕੇ ਬਹਿਸ਼ਤਾਂ ਨੂੰ ਭੇਜ ਦਿੱਤਾ। ਇਨ੍ਹਾਂ ਦੋਹਾਂ ਨੇ ਹੱਥਾਂ ਵਿੱਚ ਝੰਡੇ ਫੜ ਕੇ ਸ਼ਹੀਦੀ ਜਥੇ ਦੀ ਅਗਵਾਈ ਕੀਤੀ।

17 ਜਨਵਰੀ, 1872 ਈ: ਨੂੰ ਮਿ: ਕਾਵਨ, ਡੀ. ਸੀ. ਲੁਧਿਆਣਾ ਦੀ ਕਮਾਨ ਹੇਠ ਪਟਿਆਲਾ, ਨਾਭਾ, ਜੀਂਦ ਸਿੱਖ ਰਿਆਸਤਾਂ ਦੀਆਂ ਤੋਪਾਂ ਨਾਲ ਦੋ ਦਿਨਾਂ ਵਿੱਚ 65 ਸਿੰਘ ਸ਼ਹੀਦ ਹੋਏ। ਤੋਪਾਂ ਦੇ ਸਾਹਮਣੇ ਸਿੰਘ ਜੈਕਾਰੇ ਛੱਡਦੇ ਹੋਏ ਛਾਤੀਆਂ ਡਾਹ ਕੇ ਹੱਸਦੇ ਹੋਏ ਸ਼ਹੀਦ ਹੋਏ।

ਇਸ ਜ਼ੁਲਮੀ ਖੂਨੀ ਸਾਕੇ ਤੋਂ ਬਾਅਦ ਇਹਨਾਂ ਦੋ ਮਾਈਆਂ ਇੰਦ ਕੌਰ ਅਤੇ ਖੇਮ ਕੌਰ ਦੇ ਬਾਰ ਬਾਰ ਕਹਿਣ ਤੇ ਵੀ ਉਹਨਾਂ ਨੂੰ ਮੌਤ ਦੀ ਸਜ਼ਾ ਨਾ ਦਿੱਤੀ। ਪਟਿਆਲੇ ਦੇ ਕਿਲੇ ਵਿੱਚ ਕੁਝ ਦਿਨ ਰੱਖ ਕੇ ਉਹਨਾਂ ਨੂੰ ਆਪਣੇ ਆਪਣੇ ਘਰਾਂ ਨੂੰ ਭੇਜ ਦਿੱਤਾ ਅਤੇ ਪੁਲਿਸ ਦੀ ਨਿਗਰਾਨੀ ਹੇਠ ਰਹਿਣ ਦੀ ਪਾਬੰਦੀ ਲਾ ਦਿੱਤੀ।

ਪਟਿਆਲੇ ਦੇ ਕਿਲੇ ਵਿੱਚੋਂ ਰਿਹਾ ਹੋ ਕੇ ਮਾਈ ਖੇਮ ਕੌਰ ਜਦੋਂ ਆਪਣੇ ਪਿੰਡ ਦਿੱਤੂਪੁਰੇ ਪਹੁੰਚੀ ਪਿੰਡ ਦੇ ਬੁਜ਼ਦਿਲ ਬੰਦਿਆਂ ਅਤੇ ਨੰਬਰਦਾਰਾਂ ਕਿਹਾ ਮਾਈ ਤੂੰ ਕੂਕਣ ਬਣ ਕੇ ਕੀ ਖੱਟਿਆ ? ਆਪਣੇ ਪੁੱਤ-ਭਰਾ ਮਰਵਾ ਨਿਪੁਤੀ ਹੋ ਬੈਠੀ ਹੈਂ। ਤਾਂ ਮਾਈ ਨੇ ਉਤਰ ਦਿੱਤਾ ਕਿ ਤੁਸੀਂ ਕੀ ਜਾਣੋਂ ਜੋ ਮੈਂ ਨਿਪੁੱਤੀ ਹੋਈ ਜਾਂ ਸਪੁੱਤੀ ਹੋਈ। ਤੁਹਾਡੇ ਵਰਗੇ ਬੁਜ਼ਦਿਲਾਂ ਖੁਸ਼ਾਮਦੀ ਗੱਦਾਰਾਂ ਨੇ ਫਰੰਗੀਆਂ ਦਾ ਹੌਂਸਲਾ ਵਧਾਇਆ ਹੈ ਜੋ ਉਹ ਦੇਸ਼ ਭਗਤਾਂ ਤੇ ਜ਼ੁਲਮ ਕਰਦਾ ਹੈ, ਨਹੀਂ ਉਸਦੀ ਕੀ ਤਾਕਤ ਹੈ ਉਹ ਤਾਂ ਆਟੇ ਵਿੱਚ ਲੂਣ ਮਾਤਰ ਹੈ। ਮੇਰੇ ਪੁੱਤਰ, ਭਰਾਵਾਂ, ਦੇਸ਼, ਕੌਮ, ਗਊ, ਗਰੀਬ ਦੀ ਰੱਖਿਆ ਵਾਸਤੇ ਜਾਨਾਂ ਵਾਰੀਆਂ। ਮਰਨਾਂ ਕਿਸ ਨੇ ਨਹੀਂ ਹੈ। ਮੇਰੇ ਵੱਡੇ ਭਾਗ ਹਨ ਜੋ ਕੁੱਖ ਸਫਲ ਹੋਈ। ਮੈਂ ਸਤਿਗੁਰੂ ਦਾ ਸ਼ੁਕਰ ਕਰਦੀ ਹਾਂ। ਮੇਰੇ ਪੁੱਤਰ ਮਰੇ ਨਹੀਂ ਜੀਵਨ ਮੁਕਤ ਅਮਰ ਹੋਏ ਹਨ। ਮਰਨਾਂ ਤੁਹਾਡੇ ਵਰਗਿਆਂ ਦਾ ਹੈ।

## ਮਾਈ ਕਰਮੋਂ

(ਪਿੰਡ ਗੁਜਰਵਾਲ, ਲੁਧਿਆਣਾ ਪਤੀ ਧੰਨਾਂ ਸਿੰਘ)

ਇਸ ਮਾਈ ਨੇ ਵੀ ਸਿਆੜ ਪਿੰਡ, ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿੱਚ ਅੰਮ੍ਰਿਤ ਛਕਿਆ ਸੀ ਜਦੋਂ ਕਿ ਸਭ ਤੋਂ ਪਹਿਲੀ ਵਾਰ ਮਾਈਆਂ ਨੂੰ ਖੰਡੇ ਦੇ ਅੰਮ੍ਰਿਤ ਦੀ ਦਾਤ ਦਿੱਤੀ ਸੀ। ਇਹਨਾਂ ਬਹੁਤ ਸਮਾਂ ਭੈਣੀ ਸਾਹਿਬ ਗੁਰੂ ਘਰ ਦੀ ਸੇਵਾ ਵਿੱਚ ਗੁਜਾਰਿਆ। 1872 ਈ: ਸੰਨ ਵਿੱਚ ਆਪਣੇ ਹੱਥੀਂ ਉਨ ਕੱਤ ਕੇ ਕਾਲੇ ਰੰਗ ਦੀ ਕੰਬਲੀ ਉਣਵਾਕੇ ਬੜੀ ਸ਼ਰਧਾ ਨਾਲ ਲਿਆ ਕੇ ਸਤਿਗੁਰਾਂ ਦੇ ਪ੍ਰਦੇਸ਼ ਜਾਣ ਤੋਂ ਪਹਿਲਾਂ ਭੇਟਾ ਕੀਤੀ। ਤਾਂ ਸੱਚੇ ਪਾਤਸ਼ਾਹ ਜੀ ਸਹਿਜ ਹੀ ਬਚਨ ਕੀਤਾ ਕਿ ਲੈ ਆਈਂ ਹੈਂ ਮਾਈ ਦੇਸ਼ ਨਿਕਾਲੇ ਪ੍ਰਦੇਸ ਜਾਣ ਦੀ ਨਿਸ਼ਾਨੀ ? ਤਾਂ ਮਾਈ ਬੜੀ ਪ੍ਰੇਸ਼ਾਨ ਹੋਈ। ਸਤਿਗੁਰਾਂ ਕਿਹਾ ਤੂੰ ਫਿਕਰ ਨਾ

ਕਰ ਤੇਰੀ ਸੇਵਾ ਪ੍ਰਵਾਨ ਹੋਈ ਹੈ। ਇਹ ਪ੍ਰਦੇਸ ਜਾਣ ਦਾ ਤਾਣਾ ਪਹਿਲਾਂ ਬਣ ਚੁੱਕਾ ਹੈ। ਇਸ ਨੂੰ ਸੱਚ ਕਰ ਮੰਨੀਏ।

## ਮਾਤਾ ਚੰਦੋ

(ਪਤੀ ਬਾਬਾ ਹਰਨਾਮ ਸਿੰਘ, ਪਿੰਡ ਭਾਣਾ ਫਰੀਦਕੋਟ)

ਮਾਤਾ ਜੀ ਅਤੇ ਬਾਬਾ ਜੀ ਦੋਵੇਂ ਜੀਵਨ ਮੁਕਤ ਦੀ ਅਵਸਥਾ ਸਤਿਗੁਰੂ ਰਾਮ ਸਿੰਘ ਜੀ ਦੇ ਬਖਸ਼ੇ ਨਾਮ ਮੰਤਰ ਦਾ ਸਦਕਾ। ਮਗਰ ਸਤਿਗੁਰਾਂ ਦੇ ਪ੍ਰਦੇਸ ਜਾਣ ਦਾ ਵਿਛੋੜਾ ਨਾ ਝੱਲ ਸਕੇ ਹਰ ਸਮੇਂ ਅੱਖੀਆਂ ਵਿੱਚੋਂ ਪਾਣੀ ਵਗਦਾ ਰਹਿਣਾ। ਸਾਧ ਸੰਗਤ ਘਰ ਆਵੇ ਤਾਂ ਸੇਵਾ ਕਰਨੀ। ਚਲੀ ਜਾਵੇ ਧਾਈਂ ਮਾਰ ਕੇ ਰੋਣਾ।

ਸਤਿਗੁਰਾਂ ਦੇ ਵਿਛੋੜੇ ਦੇ ਵਿਯੋਗ ਵਿੱਚ ਪੈਰੀਂ ਜੁੱਤੀਂ ਨਹੀਂ ਪਾਈ, ਸਿਰ ਨੂੰ ਤੇਲ ਨਹੀਂ ਲਾਇਆ, ਰੋਟੀ ਚੋਪੜ ਕੇ ਨਹੀਂ ਖਾਧੀ, ਮੰਜੀ ਉਤੇ ਨਹੀਂ ਸੁੱਤੇ। ਇਸੇ ਤਰ੍ਹਾਂ ਸਾਰੀ ਉਮਰ ਵੈਰਾਗ ਵਿੱਚ ਗੁਜਾਰੀ।

ਜਦੋਂ ਬਾਬੇ ਦਰਬਾਰਾ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਦੱਸ ਪਈ ਸਤਿਗੁਰੂ ਹਰੀ ਸਿੰਘ ਜੀ ਨੇ ਵੀ ਰੰਗੂਨ ਜਾਣ ਦਾ ਬਚਨ ਕਰ ਦਿੱਤਾ। ਮਗਰ ਇਹ ਦੋਵੇਂ ਜੀਅ ਬਾਬਾ ਦਰਬਾਰਾ ਸਿੰਘ ਜੀ ਤੋਂ ਪਹਿਲਾਂ ਹੀ ਪਹੁੰਚ ਗਏ ਸੀ, ਨਾਲ ਹੀ ਇਹਨਾਂ ਪਾਸ ਸਰਕਾਰ ਵਲੋਂ ਮੁਹਰ ਲਗਾ ਕੇ ਮਨਜੂਰ ਹੋ ਕੇ ਦਸਖਤ ਹੋ ਕੇ ਚਿੱਠੀ ਸੀ। ਕੌਣ ਜਾਣੇ ਉਹ ਚਿੱਠੀ ਦਰਖਾਸਤ ਕਿਸ ਨੇ ਲਿਖੀ, ਕਿਸ ਵਲੋਂ ਲਿਖੀ ਤੇ ਕਿੱਥੇ ਬੈਠ ਕੇ ਲਿਖਾਈ ਫਿਰ ਕਿਹੜੇ ਦਫਤਰ ਵਿੱਚ ਕਿਹੜੀ ਮੁਹਰ ਲਾ ਕੇ ਦਸਖਤ ਕਿਸ ਨੇ ਕੀਤੇ। ਕਿਹੜੀ ਡਾਕ ਵਿੱਚ ਆਈ। ਕਿਸ ਡਾਕੀਏ ਉਹਨਾਂ ਨੂੰ ਘਰ ਪਹੁੰਚਾਈ। ਉਹ ਕਾਗਜ ਦਵਾਤ ਕਿੱਥੋਂ ਆਈ।

ਜਦੋਂ ਉਥੇ ਪਹੁੰਚ ਕੇ ਦਰਸ਼ਨ ਕੀਤਾ। ਦਰਸ਼ਨ ਕਰਨ ਤੋਂ ਬਾਅਦ ਫੜੇ ਗਏ। ਕੌਣ ਕੈਦ ਕਰੇ, ਕੌਣ ਉਹਨਾਂ ਨੂੰ ਮਾਰ ਸੱਕੇ। ਜਦ ਪਉਣ ਪਾਣੀ ਅਗਨੀ ਅਕਾਸ਼ ਦਾ ਮਾਲਕ ਉਹਨਾਂ ਦੇ ਅੰਦਰ ਵਸਦਾ ਸੀ।

ਸੋ ਬਾਬਾ ਹਰਨਾਮ ਸਿੰਘ ਤੇ ਮਾਈ ਚੰਦੋ ਨੂੰ ਵਾਪਸ ਦੇਸ਼ ਭੇਜ ਦਿੱਤਾ। ਮਗਰ ਇਸ ਤਰ੍ਹਾਂ ਦਰਸ਼ਨ ਉਹਨਾਂ ਨੂੰ ਹੀ ਹੋ ਸਕਦੇ ਹਨ, ਜਿਨ੍ਹਾਂ ਨੇ ਤਨ, ਮਨ, ਧਨ ਗੁਰੂ ਤੋਂ ਵਾਰਿਆ ਅਤੇ ਅਠੇ ਪਹਿਰ ਉਸਦੀ ਯਾਦ ਤੇ ਵੈਰਾਗ ਵਿੱਚ ਨੇਤਰ ਵੀ ਗਾਲ ਲਏ ਸੀ। ਉਹਨਾਂ ਦਰਸ਼ਨ ਦੇ ਪ੍ਰੇਮੀਆਂ ਨੇ ਜਪ, ਤਪ, ਨੀਂਦ, ਸੁੱਖ, ਆਰਾਮ, ਮੋਹ, ਮਮਤਾ ਸਭ ਕੁਝ ਦਰਸ਼ਨ ਦੇ ਨਮਿਤ ਅਰਪਨ ਕਰ ਛੱਡਿਆ ਸੀ।

## ਮਾਈ ਭਾਗਣ

(ਪਿੰਡ ਸ਼ਾਹਬਾਜ਼ਪੁਰਾ, ਅੰਮ੍ਰਿਤਸਰ)

20 ਸਾਲ ਦੀ ਉਮਰ ਵਿੱਚ ਵਿਧਵਾ ਹੋ ਗਏ। ਸ਼ਾਮ ਸਿੰਘ ਦੀ ਅਟਾਰੀ ਉਦਾਸੀ ਸਾਧੂ ਪਾਸੋਂ ਵਿਦਿਆ ਅਤੇ ਵੇਦਾਂਤ ਪੜੇ। ਇਥੇ ਹੀ ਬੀਬੀ ਹੁਕਮੀ (ਜੋ ਸੂਬੇ ਦੀ ਪਦਵੀ ਤੇ ਸੀ) ਦਾ ਮਿਲਾਪ ਹੋਇਆ। ਕੱਕੜੀਂ ਨਗਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ। ਉਨ੍ਹਾਂ ਦੇ ਹੁਕਮ ਨਾਲ ਸੂਬਾ ਸਾਹਿਬ ਸਿੰਘ ਜੀ ਪਾਸੋਂ ਭਜਨ ਪੁੱਛਿਆ।

ਸਤਿਗੁਰੂ ਜੀ ਦੇ ਪ੍ਰਦੇਸ ਜਾਣ ਵੇਲੇ ਇਹ ਦੋਨੋਂ ਬੀਬੀਆਂ ਭੈਣੀ ਸਾਹਿਬ ਸਨ। ਮਿ: ਕਾਵਨ ਡੀ.ਸੀ. ਨੇ ਸਤਿਗੁਰੂ ਜੀ ਨੂੰ ਲੁਧਿਆਣੇ ਤੋਂ ਪ੍ਰਦੇਸ (ਪਰਾਗ ਰਾਜ) ਨੂੰ ਤੋਰ ਕੇ ਮਿ: ਬੇਲੀ ਨੂੰ ਭੈਣੀ ਸਾਹਿਬ 50 ਗੋਰਖੇ ਘੋੜਸਵਾਰ ਦੇ ਕੇ ਭੇਜਿਆ ਕਿ ਬਾਕੀ ਰਹਿੰਦੇ ਕੂਕੇ ਫੜ ਕੇ ਲਿਆਉ। ਇਸ ਵਕਤ ਭੈਣੀ ਸਾਹਿਬ 150 ਦੇ ਕਰੀਬ ਮਰਦ, ਔਰਤਾਂ ਅਤੇ ਬੁੱਢੇ ਸਨ, ਜਿਨ੍ਹਾਂ ਵਿੱਚੋਂ ਛੇ ਸੂਬਿਆਂ ਨੂੰ ਅਲੱਗ ਲੁਧਿਆਣੇ ਨੂੰ ਭੇਜ ਕੇ ਬਾਕੀ ਦਿਆਂ ਨੂੰ ਇਕੱਠੇ ਅੰਦਰੋਂ ਬਾਹਰ ਕੱਢਣ ਵਾਸਤੇ ਭੇਡਾਂ ਬੱਕਰੀਆਂ ਵਾਂਗੂ ਹੱਕਿਆ ਜਾ ਰਿਹਾ ਸੀ।

ਇੱਕ ਘਮੰਡੀ ਨੰਬਰਦਾਰ ਨੇ 70 ਸਾਲ ਦੇ ਬਜ਼ੁਰਗ ਕੇਸਰ ਸਿੰਘ ਨੂੰ ਅੰਦਰੋਂ ਬਾਹਰ ਕੱਢਦਿਆਂ ਧੱਕਾ ਮਾਰਿਆ। ਬਾਬਾ ਜੀ ਕਮਜ਼ੋਰ ਹੋਣ ਕਰਕੇ ਡਿੱਗਦੇ-ਡਿੱਗਦੇ ਮਸਾਂ ਬਚੇ। ਬੀਬੀ ਭਾਗਣ ਨਾ ਰਹਿ ਸਕੀ। ਘਮੰਡੀ ਗੱਦਾਰ ਵੱਲ ਚਪੇੜ ਮਾਰਨ ਨੂੰ ਹੱਥ ਚੁੱਕਿਆ ਤਾਂ ਬੀਬੀ ਭਾਗਣ ਦਾ ਬੀਬੀ ਹੁਕਮੀ ਨੇ ਹੱਥ ਫੜਿਆ ਤੇ ਕਿਹਾ ਕਿ ਸਮੇਂ ਨੂੰ ਵਿਚਾਰ ਕੇ ਆਪਣਾ ਆਪ ਸੰਭਾਲੋ। ਬੀਬੀ ਭਾਗਣ ਛੇ ਫੁੱਟੀ ਲੰਬੀ ਜਵਾਨ ਹੱਥ ਵਿੱਚ ਸਫਾ ਜੰਗ ਸਿਰ ਤੇ ਦਸਤਾਰ ਅਤੇ ਮਾਲਾ ਆਸਣ ਪਊਏ-ਗੜਵਾ ਰਖਦੀ ਸੀ।

ਇਸ ਠੰਡੀ ਦੇ ਮੌਸਮ ਵਿੱਚ ਜੱਥੇ ਨੂੰ ਪੈਦਲ ਤੋਰ ਕੇ 14 ਮੀਲ ਤੇ ਲੁਧਿਆਣੇ ਲਿਆਂਦਾ ਗਿਆ। ਰਾਤ ਨੂੰ ਮਿ: ਕਾਵਨ ਸਾਹਮਣੇ ਸਾਰਿਆਂ ਦੇ ਬਿਆਨ ਲੈ ਕੇ ਫਿਰੋਜ਼ਪੁਰ ਕਿਲ੍ਹਾ ਜੇਲ ਵਿੱਚ ਭੇਜ ਦਿਤੇ ਗਏ। ਉਥੋਂ ਦੇ ਡੀ.ਸੀ. ਨੇ ਬੀਬੀ ਭਾਗਣ ਨੂੰ ਕੁਝ ਦਿਨਾਂ ਬਾਅਦ ਅੰਮ੍ਰਿਤਸਰ ਭੇਜ ਦਿੱਤਾ ਅਤੇ ਅੰਮ੍ਰਿਤਸਰ ਦੇ ਡੀ.ਸੀ. ਨੇ ਵਾਪਸ ਉਸਦੇ ਪਿੰਡ ਸ਼ਾਹਬਾਜ ਪੁਰਾ ਭੇਜ ਕੇ ਹੱਦ-ਬੰਦੀ ਨਜ਼ਰਬੰਦ ਕਰਵਾ ਦਿੱਤਾ। ਮਗਰ ਦਰਸ਼ਨ ਦੇ ਪ੍ਰੇਮੀ ਕਿਵੇਂ ਰਹਿ ਸੱਕਣ। ਕੁਝ ਮਹੀਨੇ ਬਾਅਦ ਬੀਬੀ ਭੈਣੀ ਸਾਹਿਬ ਆ ਗਈ। ਇਹ ਸੀ ਸ਼ੇਰ ਦਿਲ ਬੀਬੀ ਭਾਗਣ।

## ਬੀਬੀ ਹੁਕਮੀ (ਸੂਬਾ)

(ਪਿੰਡ ਵਰਿਆਂਹ ਤਰਨਤਾਰਨ, ਅੰਮ੍ਰਿਤਸਰ)

ਆਪ ਦਾ ਜਨਮ ਨਗਰ ਵਰਿਆਂਹ (ਤਰਨਤਾਰਨ) ਜ਼ਿਲ੍ਹਾ ਅੰਮ੍ਰਿਤਸਰ ਪਿਤਾ ਰਤਨ ਸਿੰਘ ਜੀ

11 ਸਾਲ ਦੀ ਅਵਸਥਾ ਵਿੱਚ ਵਿਆਹ ਹੋ ਕੇ ਵਿਧਵਾ ਹੋ ਗਈ। ਅੰਮ੍ਰਿਤਸਰ ਸੰਤ ਮਿਸ਼ਰਾ ਸਿੰਘ ਜੀ ਦੀ ਧਰਮਸ਼ਾਲਾ ਵਿੱਚ ਵੇਦਾਂਤ ਵਿਦਿਆ ਪੜ੍ਹੀ। ਸੰਤਨੀ ਚਰਨ ਕੌਰ ਦੀ ਸੰਗਤ ਕਰਕੇ ਸ਼ਬਦ ਸੁਰਤ ਦੇ ਅਭਿਆਸ ਨਾਲ ਆਤਮ ਦਰਸੀ ਹੋ ਗਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਕੇ ਅੰਮ੍ਰਿਤ-ਪਾਨ ਕੀਤਾ। ਨਾਮ ਦੀ ਦਾਤ ਪ੍ਰਾਪਤ ਕੀਤੀ।

1863 ਈ: ਤੋਂ ਲੈ ਕੇ ਆਪ ਨੇ ਨਾਮਧਾਰੀ ਪ੍ਰਚਾਰ ਸ਼ੁਰੂ ਕੀਤਾ। ਜ਼ਿਲ੍ਹਾ ਫੀਰੋਜ਼ਪੁਰ, ਪਟਿਆਲਾ, ਨਾਭਾ ਅਤੇ ਸੰਗਰੂਰ ਦੀਆਂ ਰਿਆਸਤਾਂ ਵਿੱਚ ਘੋੜਸਵਾਰ ਹੋ ਪ੍ਰਚਾਰ ਸ਼ੁਰੂ ਕੀਤਾ। ਸਤਿਗੁਰਾਂ ਵਲੋਂ ਤਾਂ ਹੀ ਆਪ ਨੂੰ ਸੂਬੇ ਦੀ ਪਦਵੀ ਮਿਲੀ। ਆਪ ਦਾ ਭਰਾ ਨੈਣਾ ਸਿੰਘ ਸਤਿਗੁਰਾਂ ਦਾ ਅਨਿਨ ਸੇਵਕ ਸੀ।

ਸਤਿਗੁਰਾਂ ਦੇ ਪ੍ਰਦੇਸ ਜਾਣ ਵੇਲੇ ਆਪ ਭੈਣੀ ਸਾਹਿਬ ਤੋਂ ਜੱਥੇ ਦੇ ਨਾਲ ਲੁਧਿਆਣੇ ਕਾਵਨ ਡੀ.ਸੀ. ਅੱਗੇ ਪੇਸ਼ ਹੋਏ। ਕੁਝ ਦਿਨ ਲੁਧਿਆਣੇ ਦੀ ਜੇਲ ਵਿੱਚ ਰੱਖ ਕੇ ਅੰਮ੍ਰਿਤਸਰ ਭੇਜ ਦਿੱਤਾ। ਅੰਮ੍ਰਿਤਸਰ ਤੋਂ

ਡੀ.ਸੀ. ਨੇ ਉਹਨਾਂ ਦੇ ਨਗਰ ਵਰਿਆਂਹ ਨਜ਼ਰਬੰਦ ਪੁਲੀਸ ਦੀ ਨਿਗਰਾਨੀ ਹੇਠ ਕਰ ਦਿੱਤਾ।

ਘਰ ਰਹਿ ਕੇ ਆਪਣਾ ਨਿੱਤ-ਨੇਮ, ਭਜਨ-ਬੰਦਗੀ ਇਕ ਰਸ ਸ਼ਬਦ ਸੁਰਤ ਦਾ ਅਭਿਆਸ, ਸਾਧ ਸੰਗਤ ਦੀ ਸੇਵਾ ਵਿੱਚ ਆਪਣਾ ਸਮਾਂ ਬਿਤਾਉਣਾ ਸ਼ੁਰੂ ਕੀਤਾ। ਬੱਚੇ ਬੱਚੀਆਂ ਨੂੰ ਧਾਰਮਿਕ ਵਿਦਿਆ ਪੜਾਉਣ ਦੀ ਸੇਵਾ ਵੀ ਸੰਭਾਲੀ।

**ਸੰਤ ਬਚਨ ਸਿੰਘ ਜੀ ਦੀ ਜ਼ਬਾਨੀ ਭੈਣੀ ਸਾਹਿਬ ਦਾ ਸਮਾਚਾਰ :-**

ਭੈਣ ਜੀ ਮੌਕੇ ਦੀ ਹਕੂਮਤ ਨੇ ਸਿੱਖ ਧਰਮ ਨਾਲ ਟੱਕਰ ਲਾ ਲਈ ਹੈ। ਇਹ ਉਸਦੇ ਆਪਣੇ ਹੀ ਖਤਮ ਹੋਣ ਦਾ ਕਰਮ ਬੀਜਿਆ ਗਿਆ ਹੈ। ਇਹ ਕੋਈ ਅਣਹੋਣੀ ਗੱਲ ਨਹੀਂ ਹੈ। ਬਾਬੇ ਜਸਾ ਸਿੰਘ ਝੜਾਈ ਕਰ ਗਏ ਹਨ। ਬੀਬੀ ਹੁਕਮੀ ਇਹ ਸਭ ਸੁਣ ਕੇ ਨਾ ਰਹਿ ਸਕੀ। ਕੁਝ ਦਿਨ ਬਾਅਦ ਘੋੜੇ ਤੇ ਸਵਾਰ ਹੋ ਕੇ ਰਾਤ ਵੇਲੇ ਪਿੰਡੋਂ ਭੈਣੀ ਸਾਹਿਬ ਨੂੰ ਚਾਲੇ ਪਾਏ। ਭੈਣੀ ਸਾਹਿਬ ਪਹੁੰਚ ਕੇ ਬੜੀ ਮੁਸ਼ਕਲ ਨਾਲ ਅੰਦਰ ਜਾਣਾ ਮਿਲਿਆ। ਸਤਿਗੁਰਾਂ ਦੇ ਚਰਨ ਪਰਸ ਕੇ ਹਿਰਦੇ ਦੇ ਵੈਰਾਗ ਦਾ ਪਾਣੀ ਅੱਖਾਂ ਰਸਤੇ ਕੱਢਿਆ। ਪੁਲੀਸ ਦੇ ਹੁਕਮ ਅਨੁਸਾਰ ਜ਼ਿਆਦਾ ਦਿਨ ਇੱਥੇ ਠਹਿਰ ਨਹੀਂ ਸੀ ਸਕਦੇ। ਪਟਿਆਲਾ, ਨਾਭਾ, ਫਰੀਦਕੋਟ, ਸੰਗਰੂਰ ਅਤੇ ਜ਼ਿਲ੍ਹਾ ਫੀਰੋਜ਼ਪੁਰ ਵੱਲ ਨਿਕਲ ਗਏ। ਦੋ ਸਾਲ ਪਿੰਡੋ-ਪਿੰਡ ਪ੍ਰਚਾਰ ਕੀਤਾ। ਧਰਮ ਵਿਰੁੱਧ ਦੇਸ਼ ਦੀ ਗੁਲਾਮੀ ਹਕੂਮਤ ਦੇ ਅੱਤਿਆਚਾਰ ਦੱਸੇ।

ਹਕੂਮਤ ਇਸ ਚੀਜ਼ ਨੂੰ ਕਿਵੇਂ ਚੱਲਣ ਦਿੰਦੀ। ਉਹ ਖੁਫੀਆ ਪੁਲੀਸ ਹੱਥੀਂ ਪਕੜੇ ਗਏ। ਘੋੜਾ ਅਤੇ ਸਾਮਾਨ ਸਾਰਾ ਜ਼ਬਤ ਹੋ ਗਿਆ। ਫੀਰੋਜ਼ਪੁਰ ਦੇ ਡੀ.ਸੀ. ਸਾਹਮਣੇ ਪੇਸ਼ੀ ਹੋਈ। ਫੀਰੋਜ਼ਪੁਰ ਦੇ ਕਿਲਾ ਜੇਲ੍ਹ ਵਿੱਚ ਦੋ ਸਾਲ ਦੀ ਕੈਦ ਸੁਣਾਈ ਗਈ।

**ਬੀਬੀ ਹੁਕਮੀ ਜੀ ਫੀਰੋਜ਼ਪੁਰ ਦੇ ਕਿਲਾ ਜੇਲ੍ਹ ਵਿੱਚ :-**

ਇਸ ਕਿਲੇ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਮੁਦੱਕੀ ਦੀ ਲੜਾਈ ਤੋਂ ਬਾਅਦ ਉਸਾਰੀ ਦਾ ਕੰਮ ਕੀਤਾ ਸੀ।

ਉਸ ਸਮੇਂ ਦਿਆਂ ਜੇਲ੍ਹਾਂ ਕੁੰਭੀ (ਨਰਕ) ਨਾਲੋਂ ਘੱਟ ਨਹੀਂ ਸਨ। ਬੀਬੀ ਜੀ ਨੂੰ ਰਾਜਸੀ ਕੈਦੀਆਂ ਵਿੱਚ ਰੱਖਿਆ ਗਿਆ। ਇੱਥੇ ਇਕ ਖੂਹੀ, ਗੁਸਲਖਾਨਾ ਅਤੇ ਟੱਟੀ ਵੀ ਸੀ। ਬੀਬੀ ਨੇ ਭੁੱਜੇ ਛੋਲੇ, ਕਣਕ ਗੁੜ ਮੰਗਵਾ ਕੇ ਪ੍ਰਯੋਗ ਨਾਮ ਅਭਿਆਸ ਸ਼ੁਰੂ ਕਰ ਦਿੱਤਾ। ਆਤਮਾ ਪਹਿਲਾਂ ਹੀ ਉਚੀ-ਸੁੱਚੀ, ਜੱਤ-ਸੱਤ ਦੇ ਬਲ ਨਾਲ ਹੋ ਚੁੱਕੀ ਸੀ। ਨਾਮ ਮੰਤ੍ਰ ਸਤਿਗੁਰੂ ਰਾਮ ਸਿੰਘ ਜੀ ਦੇ ਹਿਰਦੇ ਵਿੱਚੋਂ ਮਿਲਿਆ ਹੋਵੇ ਇਕ ਰਸ ਸਮਾਧੀ ਅਸਤਿਥ, ਚੌਂਕੜਾ ਮਾਰ ਰਾਤ ਸਵਾ ਪਹਿਰ ਰਹਿੰਦੀ ਤੋਂ ਬੈਠਣ ਲੱਗੀ। ਉਸ ਸਮੇਂ ਦੀ ਕੈਦ ਇਕ ਜੀਵਨ ਘੋਲ ਪ੍ਰੀਖਿਆ ਸੀ।

ਇਕ ਦਿਨ ਜੇਲ੍ਹਾਂ ਦਾ ਆਫੀਸਰ ਮਿ: ਬਰਨੇ ਜੇਲ੍ਹ ਦਾ ਮੁਆਇਨਾ ਕਰਨ ਆਇਆ। ਉਹ ਕੀ ਦੇਖਦਾ ਹੈ ਕਿ ਬੀਬੀ ਸਾਧੂਆਂ ਵਾਂਗੂ ਚੌਂਕੜਾ ਮਾਰ ਸਿੱਧਾ ਲੱਕ ਆਸਣ ਪੁਰ ਸਮਾਧੀ ਅਸਥਿਤ ਸ਼ਬਦ ਸੁਰਤ ਲਿਵ ਲੀਣ ਹੋ ਬੈਠੀ ਹੈ ਅਤੇ ਇਕ ਕਾਲਾ ਸੱਪ ਚਾਰ ਕੁ ਫੁੱਟ ਲੰਬਾ ਉਸਦੇ ਮੋਢਿਆਂ ਉਪਰ ਦੀ ਹੁੰਦਾ ਹੋਇਆ ਦਰਵਾਜੇ ਤੱਕ ਆ ਕੇ ਛਪਨ ਹੋ ਗਿਆ ਤਾਂ ਗੋਰੇ ਨੇ ਰੌਲੀ ਪਾਈ (ਸਨੇਕ-ਸਨੇਕ) ਇਹ ਸੁਣ ਕੇ ਉਥੋਂ ਦਾ ਦਰਗਾ ਦੀਨਾ ਨਾਥ ਆ ਗਿਆ। ਉਸ ਨੇ ਮਿ: ਬਰਨੇ ਨੂੰ ਇਕ ਪਾਸੇ ਲਿਜਾ ਕੇ ਦੱਸਿਆ ਕਿ ਸਾਹਬ ਇਹ ਤਾਂ ਕੋਈ ਸ਼ਕਤੀ ਦੇਵੀ ਹੈ। ਇਕ ਨਾਗ ਦੇਵਤਾ ਇਸਦੀ ਰੱਖਿਆ ਵਾਸਤੇ ਪਹਿਰਾ ਦਿੰਦਾ ਹੈ। ਇਥੇ ਅਸੀਂ

ਅਜੀਬ ਕੌਤਕ ਦੇਖੇ ਹਨ। ਇਸ ਬੀਬੀ ਦਾ ਜੇਲ੍ਹ ਵਿੱਚ ਆਉਣ ਦਾ ਕੋਈ ਖਾਸ ਕਾਰਨ ਹੈ।

ਇਹ ਗੱਲਾਂ ਕਰਦਿਆਂ ਉਥੇ ਇਕ ਹੋਰ ਗੋਰਾ ਮਿ: ਵਿਲਕੀ ਆ ਗਿਆ ਸੀ ਉਸਨੇ ਇਸ ਬਾਰੇ ਹੋਰ ਖਬਰ ਦੱਸੀ ਕਿ ਮਿ: ਕਾਵਨ ਦੀ ਮੇਮ ਜਿਸ ਨੇ ਨਾਮਧਾਰੀ ਸੰਤ ਤੋਪਾਂ ਨਾਲ ਉੜਦੇ ਦੇਖੇ ਸਨ। ਬੀਮਾਰ ਹਸਪਤਾਲ ਪਈ ਨੀਮ ਪਾਗਲ ਹੋਈ ਬੋਲੀ ਜਾਂਦੀ ਹੈ। ਕਿ ਕੂਕਿਆਂ ਦੀ ਕੁਰਬਾਨੀ ਅੰਗਰੇਜੀ ਹਕੂਮਤ ਨੂੰ ਤਬਾਹ ਕਰ ਦਵੇਗੀ ਉਹ ਕਾਵਨ ਨੂੰ ਵੀ ਮੰਦਾ ਬੋਲਦੀ ਹੈ।

**ਜੇਲ੍ਹ ਵਿੱਚੋਂ ਬੀਬੀ ਹੁਕਮੀ ਦੀ ਰਿਹਾਈ ਤੇ ਮਾਈ ਜਵਾਲਾ ਦੇਵੀ ਨਾਲ ਮਿਲਾਪ :**

ਮਿ: ਬਰਨੇ ਨੇ ਬੀਬੀ ਦੀ ਰਿਪੋਰਟ ਡੀ. ਸੀ. ਅਤੇ ਪੰਜਾਬ ਦੇ ਗਵਰਨਰ ਨੂੰ ਲਿਖ ਭੇਜੀ। ਬੀਬੀ ਵਾਸਤੇ ਜੇਲ੍ਹ ਵਿਚੋਂ ਰਿਹਾਈ ਦਾ ਹੁਕਮ ਆ ਗਿਆ। ਜੇਲ੍ਹ ਵਿੱਚੋਂ ਛੁੱਟ ਕੇ ਬੀਬੀ ਸਿੱਧੀ ਅੰਮ੍ਰਿਤਸਰ ਮਾਈ ਜਵਾਲਾ ਦੇਵੀ ਪਾਸ ਆ ਗਈ। ਸਤਿਗੁਰ ਆਪਣੇ ਸੇਵਕਾਂ ਦੀ ਹਰ ਮੁਸ਼ਕਲ ਵਿੱਚ ਅੰਗ-ਸੰਗ ਹੋ ਦੇਵ ਰੂਪ ਵਿੱਚ ਦਰਸ਼ਨ ਦੇ ਰੱਖਿਆ ਕਰਦਾ ਹੈ।

## ਬੀਬੀ ਜੁਆਲਾ ਦੇਵੀ

(ਪਿੰਡ ਫਤੇਹ ਗੜ੍ਹ ਬਾਪ ਫਤਹ ਸਿੰਘ ਕੂਕਾ, ਪਤੀ ਕਾਲ੍ਹਾ ਸਿੰਘ, ਅੰਮ੍ਰਿਤਸਰ)

ਸੰਤ ਕਾਲਾ ਸਿੰਘ ਧਰਮ ਦੀ ਕਿਰਤ ਕਰਨ ਵਾਲਾ ਸੀ। ਘਰ ਦੀ ਦੁਕਾਨ ਸੀ। ਮਾਈ ਦੇ ਭਜਨ ਬੰਦਗੀ ਸਾਧਾਂ-ਸੰਤਾਂ ਦੀ ਸੇਵਾ ਦਾ ਸਦਕਾ ਕਮਾਈ ਵਿੱਚ ਬਰਕਤ ਪੈਣ ਲੱਗੀ। ਮਾਈ ਵਿਦਵਾਨ ਕਥਾ ਕੀਰਤਨ ਵੀ ਕਰਦੀ ਸਤਿਸੰਗ ਬਣਿਆਂ ਰਹਿੰਦਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਵਾਲੀ-ਵਿਸਾਖੀ ਅੰਮ੍ਰਿਤਸਰ ਦਰਸ਼ਨ ਦਿੰਦੇ। ਮਾਈ ਨੇ ਭਜਨ ਵੀ ਪੁੱਛਿਆ ਹੋਇਆ ਸੀ ਤੇ ਅੰਮ੍ਰਿਤ ਸਤਿਗੁਰਾਂ ਦੇ ਹਜੂਰ ਛਕਿਆ ਸੀ। ਮਕਾਨ ਘਰ ਦਾ ਬਾਬੇ ਅਟੱਲ ਦੇ ਨਜਦੀਕ, ਸਤਿਗੁਰ ਜੀ ਚਰਨ ਪਾ ਗਏ ਸਨ। ਹੁਕਮ ਕਰ ਗਏ ਸਨ ਕਿ ਲੰਗਰ ਦੀ ਲੋਹ ਤਪਦੀ ਰੱਖਣੀ। ਤੋਟ ਨਹੀਂ ਆਏਗੀ।

ਮਾਈ ਜੀ ਸਵੇਰੇ 2 ਵਜੇ ਉਠਦੇ, ਪੰਜਾਂ ਸਰੋਵਰਾਂ ਵਿੱਚ ਇਸ਼ਨਾਨ ਕਰਦੇ ਨਾਮ ਸਿਮਰਨ ਬਾਣੀ ਦਾ ਨਿਤਨੇਮ ਹਮੇਸ਼ਾ ਕਰਦੇ। ਸਾਧ ਸੰਤ ਹਮੇਸ਼ਾਂ ਆਉਂਦੇ। ਮਾਈ ਦਾ ਲੰਗਰ ਮਸ਼ਹੂਰ ਸੀ। ਸਰਕਾਰ ਨੇ ਜਿਹੜੇ ਨਾਮਧਾਰੀ ਬਾਗੀ ਕਰਾਰ ਕੀਤੇ ਸਨ, ਉਹਨਾਂ ਦੀ ਸੇਵਾ ਮਾਈ ਵਲੋਂ ਰੋਟੀ, ਕਪੜਾ, ਮਾਲਾ, ਆਸਣ, ਪਉਇਆਂ ਦੀ ਹੁੰਦੀ।

ਸਤਿਗੁਰਾਂ ਦੇ ਪ੍ਰਦੇਸ ਜਾਣ ਤੋਂ ਬਾਅਦ ਮਾਈ ਨੇ ਆਪਣੇ ਹੱਥੀਂ ਉਨ ਕੱਤ ਕੇ, ਆਸਣ ਉਣਵਾ ਕੇ ਸੰਤ ਸੱਦਾ ਸਿੰਘ ਪਾਸ ਭੇਜਿਆ ਸੀ। ਉਸਦੀ ਉਡੀਕ ਮਾਈ ਨੂੰ ਲੱਗੀ ਰਹਿੰਦੀ ਸੀ। ਕਿ ਸਤਿਗੁਰਾਂ ਵਲੋਂ ਸੰਤਾਂ ਪਾਸ ਕੋਈ ਹੁਕਮਨਾਮਾ ਆਏਗਾ।

ਜਦੋਂ ਬੀਬੀ ਹੁਕਮੀ ਮਾ: ਜਵਾਲਾ ਦੇਵੀ ਪਾਸ ਪਹੁੰਚੀ ਤਾਂ ਜਲ ਪਾਣੀ ਛਕਣ ਤੋਂ ਬਾਅਦ ਸਤਿਗੁਰਾਂ ਦੀਆਂ ਕਥਾ ਕਹਾਣੀਆਂ ਸ਼ੁਰੂ ਹੋ ਗਈਆਂ। ਮਾਈ ਨੇ ਪੁੱਛਿਆ ਕਿ ਤੁਸਾਂ ਦੀ ਜੇਲ੍ਹ ਯਾਤਰਾ ਕਿਵੇਂ ਬੀਤੀ। ਬੀਬੀ ਹੁਕਮੀ ਨੇ ਦੱਸਿਆ ਕਿ ਮਾਤਾ ਜੀ ਸਤਿਗੁਰੂ ਚੀਨੀ ਵਾਲਾ ਪਾਤਸ਼ਾਹ ਆਪਣੇ ਸੇਵਕਾਂ ਦੀ ਬੰਦੀ ਖਾਨਿਆਂ ਵਿੱਚ ਵੀ ਰੱਖਿਆ ਕਰਦਾ ਹੈ।

### ਸੰਤ ਸੱਦਾ ਸਿੰਘ ਜੀ ਦਾ ਰੰਗੂਨ ਤੋਂ ਵਾਪਸ ਆਉਣਾ :

ਇਕ ਦਿਨ ਬੀਬੀ ਹੁਕਮੀ ਅਤੇ ਮਾਤਾ ਜਵਾਲਾ ਦੇਵੀ ਆਪਸ ਵਿੱਚ ਸਤਿਗੁਰਾਂ ਦੀ ਯਾਦ ਵੈਰਾਗ ਵਿੱਚ ਬਚਨ ਕਰ ਰਹੇ ਸਨ ਕਿ ਕੁਰਬਾਨੀ ਦਾ ਫਲ ਹਮੇਸ਼ਾਂ ਸਫਲ ਹੁੰਦਾ ਹੈ। ਜ਼ਾਲਮ ਦੇਸ਼-ਭਗਤ ਨੂੰ ਮਾਰ ਕੇ ਆਪਣੀ ਜਿੱਤ ਸਮਝਦਾ ਹੈ ਮਗਰ ਉਸ ਦੀ ਜਿੱਤ ਵਿੱਚ ਹਾਰ ਛੁਪੀ ਹੁੰਦੀ ਹੈ। ਸਬਰ ਸੰਤੋਖ ਨਾਲ ਸਹਾਰ ਕੇ ਜ਼ੁਲਮ ਜ਼ਾਲਮ ਦੀ ਤਬਾਹੀ ਕਰ ਛੱਡਦਾ ਹੈ। ਇਸੇ ਤਰ੍ਹਾਂ ਵੈਰਾਗੀ ਹੋਏ ਬਚਨ ਚਾਲੂ ਸਨ ਕੇ ਇਕ 30 ਕੁ ਸਰੀਰਾਂ ਦੇ ਜੱਥੇ ਸਮੇਤ ਸੰਤ ਸੱਦਾ ਸਿੰਘ ਜੀ ਆਣ ਪਹੁੰਚੇ।

ਸੰਤ ਜੀ ਮਾਈ ਵੱਲੋਂ ਆਸਣ ਭੇਜਿਆ ਸਤਿਗੁਰਾਂ ਨੂੰ ਭੇਟਾ ਕਰ ਆਏ ਸਨ ਅਤੇ ਸਤਿਗੁਰਾਂ ਦੇ ਹੱਥਾਂ ਦਾ ਹੁਕਮਨਾਮਾ ਮਾਈ ਵਾਸਤੇ ਲਿਆਏ ਸਨ। ਸੰਤਾਂ ਹੁਕਮਨਾਮਾ ਮਾਈ ਨੂੰ ਦਿੱਤਾ ਤਾਂ ਮਾਈ ਮਸਤ ਹੋ ਕੇ ਹੁਕਮਨਾਮਾ ਪਹਿਲਾਂ ਨੇਤਰਾਂ ਨਾਲ ਲਾਇਆ। ਫਿਰ ਸਿਰ ਤੇ ਰੱਖਿਆ। ਮੱਥੇ ਨਾਲ ਲਾਇਆ। ਦੋ ਹੱਥਾਂ ਨਾਲ ਨਮਸਕਾਰ ਕੀਤੀ ਸਮਝੋ ਸਤਿਗੁਰਾਂ ਦੇ ਦਰਸ਼ਨ ਹੋ ਗਏ। ਮੇਰੇ ਪਰਦੇਸੀ ਮਾਹੀ ਦਾ ਸੰਦੇਸੜਾ।

### ਸੱਦਾ ਸਿੰਘ ਜੀ ਨੂੰ

ਕਿ ਅੰਮ੍ਰਿਤਸਰ ਜਾ ਕੇ ਮੇਰੀ ਰਾਮਸੱਤ ਬੁਲਾਈ। ਜੁਆਲਾ ਦੇਈ ਕੇ ਘਰ ਜਾ ਕੇ ਹਮਾਰੀ ਸੁਖਸਾਂਦ ਦੀ ਖਬਰ ਦੱਸਣੀ। ਮਾਈ ਨੇ ਹੁਕਮ ਸੁਣ ਕੇ ਦੁਬਾਰਾ ਸਿਰ ਤੇ ਰੱਖਿਆ ਧੰਨ ਧੰਨ ਮੇਰਾ ਚੀਨੀ ਅਸਵਾਰ। ਕਹਿੰਦਿਆਂ ਹੋਇਆਂ ਮਸਤਾਨੀ ਹੋ ਗਈ।

## ਮਾਈ ਦੂਲਾ ਨੰਦੀ

(ਨਗਰ ਜਾਗੀਰ ਪਿਤਾ ਦੂਲਾ ਸਿੰਘ, ਸੰਗਰੂਰ)

ਛੋਟੀ ਉਮਰ ਦਸ ਸਾਲ ਤੋਂ ਹੀ ਪਿੰਡ ਛੱਡ ਕੇ ਸੰਗਰੂਰ ਆ ਗਈ। ਇਕ ਵੈਸ਼ਨੂੰ ਮਹਾਤਮਾ ਪਾਸੋਂ ਵਿਦਿਆ ਪੜ੍ਹੀ।

ਬਹੁਤ ਸਾਲ ਮੂਰਤੀ ਪੂਜਾ ਕਰਦੀ ਰਹੀ। ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ਸੂਬੇ ਹਾਕਮ ਸਿੰਘ ਪਾਸੋਂ ਭਜਨ ਪੁੱਛ ਕੇ ਮੂਰਤੀ ਪੂਜਾ ਤਿਆਗ ਦਿੱਤੀ। ਸਤਿਗੁਰਾਂ ਦੇ ਦਰਸ਼ਨ ਪਿਛੋਂ ਨਗਰ ਰਿਆਸਤ ਨਾਭਾ ਵਿੱਚ ਕੀਤੇ। ਇਨ੍ਹਾਂ ਇਕ ਰਸ ਨਾਮ ਸਿਮਰਨ ਕੀਤਾ ਕਿ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਹੋ ਗਈ। ਸ਼ਹਿਰ ਦੀਆਂ ਬਹੁਤ ਸਾਰੀਆਂ ਬੀਬੀਆਂ ਉਸਦੀ ਸੰਗਤ ਵਿੱਚ ਆ ਗਈਆਂ। ਇਕ ਬੀਬੀਆਂ ਦਾ ਸਤਿਸੰਗੀ ਜਥਾ ਬਣ ਗਿਆ।

ਮਹਾਰਾਜਾ ਸੰਗਰੂਰ ਰਘਬੀਰ ਸਿੰਘ ਇਕ ਕਠੋਰ ਸੁਭਾ ਦਾ ਬੰਦਾ ਸੀ। ਰਿਆਸਤਾਂ ਦੇ ਸਾਰੇ ਰਾਜੇ ਅੰਗਰੇਜਾਂ ਦੇ ਖਿਡੌਣੇ ਪੁਤਲੀਆਂ ਸਨ। ਸਰਕਾਰ ਵਲੋਂ ਹੁਕਮ ਆਇਆ ਸੀ ਕਿ ਕੋਈ ਵੀ ਕੂਕਾ ਦਿਸੇ ਫੜੋ। ਜਾਂ ਤੇ ਗੁਰੂ ਰਾਮ ਸਿੰਘ ਨੂੰ ਛੱਡੇ ਨਹੀਂ ਤਾਂ ਬਗੈਰ ਪੇਸ਼ੀ ਤੋਂ ਜੇਲ੍ਹ।

ਅਖੰਡ ਪਾਠ, ਸਧਾਰਨ ਪਾਠਾਂ, ਦੀਵਾਨਾਂ, ਢੋਲਕ ਛੈਣੇ ਸ਼ਬਦ ਪੜ੍ਹਨੇ ਮਨ੍ਹਾਂ। ਬਿਨਾਂ ਇਜਾਜ਼ਤ ਅਖੰਡ ਪਾਠ ਕਰਨ ਵਾਲਿਆਂ ਨੂੰ ਪੰਜ-ਪੰਜ ਸਾਲ ਜੇਲ੍ਹ। ਜੇਲ੍ਹਾਂ ਵਿੱਚ ਹੀ ਸ਼ਹੀਦ ਹੋ ਗਏ। ਮਗਰ ਧੰਨ ਸੀ ਉਸ ਸਮੇਂ ਦੀ ਨਾਮਧਾਰੀ ਸਿੱਖੀ। ਆਪਣੇ ਸਤਿਗੁਰੂ ਦੀ ਓਟ ਲੈ ਕੇ ਦ੍ਰਿੜ ਵਿਸ਼ਵਾਸ। ਕਿਸੇ ਇਕ ਨੇ ਵੀ ਹਾਰ

ਨਹੀਂ ਮੰਨੀ। ਹਕੂਮਤ ਜਬਰ ਕਰ ਕੇ ਥੱਕ ਗਈ ਮਗਰ ਕੂਕੇ ਨਹੀਂ ਥੱਕੇ। ਸਭ ਤੋਂ ਮੰਦਾ ਹਾਲ ਰਿਆਸਤ ਸੰਗਰੂਰ ਵਿੱਚ ਸੀ।

**ਮਹਾਰਾਜੇ ਰਘਬੀਰ ਸਿੰਘ ਦਾ ਪੁੱਤਰ ਬੀਮਾਰ :**

ਮਹਾਰਾਜੇ ਦਾ ਇਕਲੌਤਾ ਕੰਵਰ ਘਰ ਦਾ ਚਿਰਾਗ ਬਿਮਾਰ ਹੋ ਕੇ ਲਾ-ਇਲਾਜ ਹੋ ਗਿਆ।

ਡਾਕਟਰ, ਸ਼ਾਹੀ ਹਕੀਮ, ਜੋਤਸ਼ੀ, ਪੰਡਤ, ਗੁਰਦੁਆਰੇ ਦੇ ਗਰੰਥੀ, ਮੁਲਾਂ ਮੁਲਾਣੇ ਆਪਣੀ ਆਪਣੀ ਵਿਦਿਆ ਦਾ ਜੋਰ ਲਾ ਥੱਕੇ। ਲੜਕਾ ਗੁੰਮ ਹੈ ਇਲਾਜ ਤੇ ਦਰ ਕਿਨਾਰ ਬੀਮਾਰੀ ਹੀ ਨਹੀਂ ਲੱਭਦੀ। ਸਾਰੇ ਜਤਨ ਫੇਲ੍ਹ ਹੋ ਗਏ। ਮਹਾਰਾਜੇ ਨੂੰ ਕੌਣ ਕਹੇ ਕਿ ਤੇਰੇ ਪਾਪ ਜ਼ੁਲਮ ਦਾ ਫਲ ਹੈ। ਆਖਰਕਾਰ ਇਥੇ ਮਹਿਲ ਵਿੱਚ ਇਕ ਦਾਸੀ ਮਾਈ ਭੂਆ ਸੰਤੀ ਬਹੁਤ ਸਿਆਣੀ ਭਗਤੀ-ਭਾਵ ਵਾਲੀ ਸੀ, ਨੇ ਰਾਜੇ ਨੂੰ ਸਾਫ ਕਹਿ ਦਿੱਤਾ ਕਿ ਨਿਰਦੋਸ਼ ਸਾਧੂ ਸੰਤ ਗਰੀਬ ਜੋ ਤੂੰ ਕੈਦ ਕੀਤੇ ਹਨ ਉਹਨਾਂ ਦੀਆਂ ਬਦਅਸੀਸਾਂ ਦਾ ਫਲ ਹੈ।

ਮਹਾਰਾਜਾ ਭੂਆ ਸੰਤੀ ਦੀ ਪੈਰੀਂ ਪੈ ਗਿਆ। ਜਿਵੇਂ ਕਹੇਂਗੀ ਕਰਾਂਗਾ। ਕੰਵਰ ਦੀ ਜਾਨ ਬਚਾਓ। ਭੂਆ ਸੰਤੀ ਉਠੀ ਇੱਕ ਜੇਲ੍ਹ ਦੇ ਕਾਰਕੁਨਾ ਨੂੰ ਨਾਲ ਲਿਆ। ਜੇਲ੍ਹ ਵਿੱਚ ਜਾ ਕੇ ਬੀਬੀ ਦੂਲਾ ਨੰਦੀ ਦੇ ਜਾ ਚਰਨ ਫੜੇ। ਬੀਬੀ ਦੀ ਸੁਰਤ ਪਰਤੀ, ਅੱਖਾਂ ਖੋਲੀਆਂ, ਬਚਨ ਹੋਇਆ, ਆ ਗਈ ਏਂ ਮਾਈ ਸੰਤੀਏ। ਹਾਂ ਜੀ ਆਪ ਦੇ ਪਾਸੋਂ ਖੈਰ ਮੰਗਣ ਆਈ ਹਾਂ। ਮਹਾਰਾਜਿਆਂ ਦੇ ਘਰ ਵਾਲਿਆਂ ਨੂੰ ਫਕੀਰਾਂ ਪਾਸੋਂ ਕਿਹੜੀ ਚੀਜ਼ ਮੰਗਣ ਦੀ ਲੋੜ ?

ਸੰਤੀ :- ਜਿੱਥੇ ਮਾਇਆ ਰਾਜ ਅਤੇ ਅਕਲ ਦਾ ਯਤਨ ਫੇਲ੍ਹ ਹੋ ਜਾਵੇ ਉਥੇ ਸਤਿਗੁਰੂ ਦੇ ਪਿਆਰੇ ਸੰਤਾਂ ਭਗਤਾਂ ਦੀ ਲੋੜ ਪੈਂਦੀ ਹੈ। ਇਸ ਸਮੇਂ ਰਾਜੇ ਦਾ ਚਿਰਾਗ ਬੁਝ ਰਿਹਾ ਹੈ।

ਬੀਬੀ ਜੀ :- ਜੋ ਸੰਤਾਂ, ਦੇਸ਼ ਭਗਤਾਂ ਦੇ ਚਰਾਗਾਂ ਨੂੰ ਬੁਝਾਉਣ ਦੀ ਕੋਸ਼ਿਸ਼ ਕਰੇ, ਉਹਨਾਂ ਦਾ ਮਾਲਕ ਵੀ ਤਾਂ ਕੋਈ ਹੈ ਜਿਸ ਦੇ ਆਸਰੇ ਉਹ ਏਨੇ ਦੁੱਖ ਤਸੀਹੇ ਝੱਲੀ ਜਾਂਦੇ ਹਨ। ਉਸ ਵੀ ਆਪਣੇ ਭਗਤਾਂ ਦੀ ਲਾਜ ਰੱਖਣੀ ਹੈ। ਰਾਜੇ ਨੂੰ ਆਪਣੇ ਆਪ ਦਾ ਮਾਣ ਹੈ। ਭਗਤਾਂ ਨੂੰ ਆਪਣੇ ਮਾਲਕ ਦਾ ਮਾਣ ਹੈ।

ਸੰਤੀ :- ਬਸ ਹੁਣ ਭਗਤਾਂ ਦੇ ਮਾਲਕ ਪਾਸੋਂ ਭਗਤ ਹੀ ਬਖਸ਼ਬੰਦੀ ਕਰਾ ਸਕਦੇ ਹਨ। ਰਾਜੇ ਦੀ ਪਿਛਲੀ ਭੁੱਲ ਮਾਫ ਕਰੋ, ਅੱਗੇ ਨੂੰ ਸਿੱਧਾ ਹੋ ਤੁਰੇਗਾ।

ਬੀਬੀ ਜੀ :- ਅੱਛਾ ਜਾਹ ਹੁਣ ਤੂੰ ਪਰਉਪਕਾਰ ਵਾਸਤੇ ਆਈ ਹੈਂ। ਜੇਲ੍ਹ ਵਿੱਚੋਂ ਕਿਸੇ ਵੀ ਸਾਧੂ ਦੀ ਜੁੱਤੀ ਦਾ ਪੈਰ ਲਿਜਾ ਕੇ ਕੰਵਰ ਦੇ ਸਿਰ ਨਾਲ ਛੂਆ ਕੇ ਸੱਤ ਵਾਰ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲੈ।

ਨਾਲ ਦੀ ਕੋਠੀ ਵਿੱਚ ਸੰਤ ਤਾਰਾ ਸਿੰਘ ਜੀ ਸਨ। ਉਹਨਾਂ ਦੀ ਸਮਾਧੀ ਲੱਗੀ ਹੋਈ ਸੀ। ਉਹਨਾਂ ਦਾ ਜੋੜਾ ਸੰਤੀ ਚੁੱਕ ਲਿਆਈ। ਬੁੱਕਲ ਵਿੱਚ ਲੁਕਾ ਕੇ। ਰਾਜੇ ਰਾਣੀ ਤੋਂ ਸਿਵਾ ਸਭ ਨੂੰ ਬਾਹਰ ਕੱਢ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲੈ ਕੇ ਸੱਤ ਵਾਰ ਜੋੜਾ ਕੰਵਰ ਦੇ ਸਿਰ ਨਾਲ ਛੁਹਾਇਆ, ਕੰਵਰ ਅੱਖਾਂ

ਖੋਲ ਹੋਸ਼ ਵਿੱਚ ਆਇਆ। ਮਾਤਾ, ਮਾਤਾ ਮੈਨੂੰ ਕੀ ਹੋਇਆ। ਮਹਾਰਾਣੀ ਨੇ ਕੰਵਰ ਨੂੰ ਗਲ ਨਾਲ ਲਾਇਆ। ਮਹਿਲ ਦਾ ਮਾਹੌਲ ਖੁਸ਼ੀਆਂ ਵਿੱਚ ਬਦਲ ਗਿਆ। ਸੰਤਾਂ ਦਾ ਜੋੜਾ ਵਾਪਸ ਕੀਤਾ ਗਿਆ। ਮਹਾਰਾਜੇ ਨੂੰ ਵਜੀਰਾਂ ਪਾਸੋਂ ਅਤੇ ਸਾਰੇ ਸ਼ਹਿਰ ਵਿੱਚੋਂ ਵਧਾਈਆਂ ਮਿਲੀਆਂ। ਮਹਾਰਾਜੇ ਨੇ ਸਾਰੇ ਨਾਮਧਾਰੀ ਜੇਲ੍ਹਾਂ ਵਿੱਚੋਂ ਛੱਡ ਦਿੱਤੇ। ਅਗੇ ਨੂੰ ਸਿੱਧਾ ਹੋ ਤੁਰਿਆ। ਮਹਿਲ ਵਿੱਚ (ਸਤਿਗੁਰੂ ਰਾਮ ਸਿੰਘ ਜੀ ਦੀ ਜੈ) ਦੇ ਨਾਅਰੇ ਲੱਗੇ। ਕੰਵਰ ਦਾ ਨਵਾਂ ਜਨਮ ਹੋਇਆ।

## ਮਾਈ ਉੱਤਮ ਕੌਰ

(ਪਤੀ ਸਰਮ ਸਿੰਘ ਪੇਕੇ ਖਾਨ ਖਾਨਾ, ਸਹੁਰੇ ਸੇਖਵਾਂ, ਸ਼ੇਖੂਪੁਰਾ)

ਇਸ ਮਾਈ ਦਾ ਪੇਕਾ ਘਰ ਵੀ ਸਤਿਸੰਗੀ ਅਤੇ ਸਹੁਰੇ ਘਰ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖੀ ਸਤਿਗੁਰੂ ਰਾਮ ਸਿੰਘ ਜੀ ਦੀ ਹਜੂਰੀ ਵਿੱਚ ਭਜਨ ਪੁੱਛਿਆ ਅਤੇ ਸਿਆੜ ਪਿੰਡ ਮਾਈਆਂ ਦੇ ਜੱਥੇ ਦੇ ਨਾਲ ਅੰਮ੍ਰਿਤ ਛਕਿਆ। ਮਾਤਾ ਜੀ ਪੰਜ ਮਾਲਾ ਰੋਜ ਭਜਨ ਦੀਆਂ, ਜਪ-ਜਾਪ, ਸੁਖਮਨੀ ਸਾਹਿਬ, ਆਸਾ ਦੀ ਵਾਰ ਇਹ ਬਾਣੀਆਂ ਕੰਠ ਯਾਦ ਸਨ।

ਇਕ ਵਾਰ ਭੈਣੀ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਆਏ ਤਾਂ ਸੇਵਾ ਲਈ ਦਸਾਂ ਸਿੰਘਾਂ ਦੀ ਮੰਗ ਕੀਤੀ। ਜਿਹਨਾਂ ਦੀ ਅਸੀਂ ਘਰ ਲਿਜਾ ਕੇ ਸੇਵਾ ਕਰੀਏ। ਤਾਂ ਸੱਚੇ ਪਾਤਸ਼ਾਹ ਪ੍ਰਸੰਨ ਹੋ ਕੇ ਕਿਹਾ ਕਿ ਇਹ ਸਾਡੇ ਪਾਸ ਇਕ ਸੰਤ ਰਿਖੀ ਸਿੰਘ ਜੀ ਹਨ ਜੋ ਇਕੋ ਹੀ ਦਸਾਂ ਵਰਗੇ ਹਨ। ਇਹਨਾਂ ਨੂੰ ਲੈ ਜਾਓ। ਬਚਨ ਮੰਨ ਕੇ ਸੰਤ ਰਿਖੀ ਸਿੰਘ ਜੀ ਨੂੰ ਆਪਣੇ ਘਰ ਲੈ ਆਏ।

ਕੁਝ ਮਹੀਨੇ ਬਾਅਦ ਸੱਚੇ ਪਾਤਸ਼ਾਹ ਸੇਖਵਾਂ ਨਗਰ ਦਾ ਦੌਰਾ ਕੀਤਾ ਤਾਂ ਮਾਈ ਦੇ ਲੰਗਰ ਦੀ ਸੇਵਾ ਦੇਖ ਕੇ ਬਚਨ ਕੀਤਾ ਕਿ ਲੋਹ ਤਪਦੀ ਰੱਖਣੀ। ਤਾਂ ਮਾਈ ਜੀ ਨੇ ਲੰਗਰ ਸਦਾ ਵਾਸਤੇ ਅੱਠੇ ਪਹਿਰ ਚਾਲੂ ਕਰ ਦਿੱਤਾ। ਸੰਤ ਰਿਖੀ ਸਿੰਘ ਜੀ ਸਵਾ ਪਹਿਰ ਰਾਤ ਰਹਿੰਦੀ ਤੇ ਇਸ਼ਨਾਨ ਕਰ ਕੇ ਸਮਾਧੀ ਅਸਥਿਤ ਬੈਠਦੇ ਤੇ ਦਸ ਵਜੇ ਉਠਦੇ ਅਤੇ ਉਹਨਾਂ ਦਾ ਚੌਂਕੜਾ ਜਮੀਨ ਤੋਂ ਸਵਾ ਗਜ਼ ਉੱਚਾ ਹੁੰਦਾ। ਮਾਈ ਜੀ ਲੰਗਰ ਦੇ ਨਾਲ-ਨਾਲ ਬਸਤਰ ਵੀ ਦਾਨ ਕਰਦੇ।

ਸੰਤ ਸਰਮ ਸਿੰਘ ਜੀ ਦੇ ਤਿੰਨ ਪੁੱਤਰ ਸਨ। (1) ਸੰਤ ਚੰਦਾ ਸਿੰਘ ਜੀ (2) ਸੰਤ ਨਿਹਾਲ ਸਿੰਘ ਜੀ (3) ਸੰਤ ਟਹਿਲ ਸਿੰਘ ਜੀ। ਜਿਹਨਾਂ ਸੰਤ ਮੁਤਾਬ ਸਿੰਘ ਦੇ ਨਾਲ ਰੰਗੂਨ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਸਨ। ਬਾਅਦ ਵਿੱਚ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਤਿੰਨ ਹੋਲੇ ਕਰਵਾਏ। ਸੰਤ ਜੀ ਰੰਗੂਨ ਗਏ ਸੀ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਨਵੇਂ ਪਊਏ ਦੇ ਕੇ ਪੁਰਾਣੇ ਪਊਏ ਉਹਨਾਂ ਦੇ ਲਿਆਏ ਸਨ ਜੋ ਅੱਜ ਤੱਕ ਸੰਤਾਂ ਦੇ ਖਾਨਦਾਨ ਪਾਸ ਬੈਂਕੌਕ ਹਨ। ਸੰਤ ਟਹਿਲ ਸਿੰਘ ਜੀ ਦੇ ਅੱਗੇ ਤਿੰਨ ਪੁੱਤਰ ਸਨ। ਸੰਤ ਖੜਕ ਸਿੰਘ ਜੀ, ਸੰਤ ਦਾਨ ਸਿੰਘ ਜੀ, ਸੰਤ ਤਾਂਘੀ ਅਤੇ ਸੰਤ ਸੁੰਦਰ ਸਿੰਘ ਜੀ ਸੇਵਕ ਜੋ ਇਸ ਸਮੇਂ ਬੈਂਕੌਕ ਰਹਿੰਦੇ ਹਨ।

 ਅੱਗੇ ਲਗਾਤਾਰ ਪੰਨਾ ਨੰ. 33 ਤੇ

# - ਇਸਤਰੀ ਜਾਤੀ ਦੇ ਮੁਕਤੀ ਦਾਤਾ -
# ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਹੈਰਾਨ ਹੋਈਦਾ ਹੈ ਇਹ ਸੋਚ ਕੇ ਕਿ ਜਦੋਂ ਬਰਤਾਨਵੀ ਸਾਮਰਾਜ ਹਿੰਦੁਸਤਾਨ ਵਿੱਚ ਪੈਰ ਪਸਾਰ, ਨਵਿੱਝਾ ਹੋ ਕੇ ਬੈਠ ਨਹੀਂ ਸੀ ਰਿਹਾ ਸਗੋਂ ਖਾਲਸਾ ਰਾਜ ਦੇ ਮਹਾਰਾਜਾ ਰਣਜੀਤ ਸਿੰਘ ਦੇ ਜਾਨਸ਼ੀਨਾਂ ਨੂੰ ਆਪਣੀਆਂ ਤਿਕੜਮਾਂ ਦਾ ਸ਼ਿਕਾਰ ਬਣਾ ਕੇ, ਦਸ ਸਾਲ ਦੇ ਅੰਦਰ ਅੰਦਰ ਹੀ ਇਸ ਦੀਆਂ ਜੜ੍ਹਾਂ ਖੋਖਲੀਆਂ ਕਰਨ ਵਿੱਚ ਕਾਮਯਾਬ ਹੋ ਗਿਆ ਅਤੇ ਜਦੋਂ 1847 ਈ: ਤੋਂ ਦਾਸਤ ਦੀਆਂ ਘਟਾਟੋਪ ਘਟਾਵਾਂ ਭਾਰਤ ਭੂਮੀ ਤੇ ਛਾ ਗਈਆਂ, ਉਦੋਂ ਗੁਰੂ ਰਾਮ ਸਿੰਘ ਜੀ ਨੇ ਮੁੜ ਸੁਤੰਤਰਤਾ ਪ੍ਰਾਪਤ ਕਰਨ ਦਾ ਹੰਭਲਾ ਮਾਰਨਾ ਕਿਵੇਂ ਸੋਚ ਲਿਆ ! ਅਤੇ ਕਿਵੇਂ ਤਜਵੀਜ਼ ਕਰ ਲਿਆ ਉਹ ਅਮੋਘ ਅਸਤਰ ਜਿਸ ਦੀ ਦੁਨੀਆਂ ਭਰ ਵਿਚ ਕਿਤੇ ਪਹਿਲਾਂ ਮਿਸਾਲ ਨਹੀਂ ਮਿਲਦੀ। ਅਮੋਘ ਅਸਤਰ ? ਵਿਦੇਸ਼ੀਆਂ ਨਾਲ ਸੰਪੂਰਨ ਨਾ-ਮਿਲਵਰਣ।

ਜਿਸ ਸਮੇਂ ਉਹਨਾਂ ਭਾਰਤ-ਸੁਤੰਤਰਤਾ ਦਾ ਆਪਣਾ ਪਰੋਗਰਾਮ ਐਲਾਨਿਆ ਉਦੋਂ ਕਿਸੇ ਨੂੰ ਵੀ ਇਹ ਆਸ ਨਹੀਂ ਸੀ ਕਿ ਬਰਤਾਨਵੀ ਰਾਜ ਦੀ ਜ਼ਬਰਦਸਤ ਪਕੜ ਦੀਆਂ ਜਾਨ ਲੇਵਾ ਤਾਰਾਂ ਨੂੰ ਇਹ ਇੰਜ ਝੰਜੋੜ ਦੇਵੇਗਾ ਕਿ ਉਹਨਾਂ ਦੀ ਕੱਸ ਆਉਣ ਵਾਲੇ ਦਿਨਾਂ ਵਿਚ ਘੱਟ ਤੋਂ ਘੱਟ ਹੀ ਹੁੰਦੀ ਚਲੀ ਜਾਵੇਗੀ ਤੇ ਕਿਹਨੂੰ ਪਤਾ ਸੀ ਪਿੱਛੋਂ ਜਾ ਕੇ ਇਕ ਦਿਨ ਗੁਰੂ ਰਾਮ ਸਿੰਘ ਜੀ ਦੇ ਪੂਰਨਿਆਂ ਤੇ ਚਲ ਕੇ ਹੀ ਮਹਾਤਮਾ ਗਾਂਧੀ ਦੇਸ਼ ਦੀ ਬੰਦ ਖਲਾਸੀ ਦੇ ਆਗੂ ਰੂਪ ਵਿਚ ਉਘੇ ਹੋ ਜਾਣਗੇ ਤੇ ਅੰਤ, ਦੇਸ਼ ਦੀ ਅਜ਼ਾਦੀ ਇਨ੍ਹਾਂ ਪਰਯਤਨਾਂ ਨਾਲ ਹੀ ਪਰਵਾਨ ਚੜ੍ਹ ਜਾਵੇਗੀ।

ਗੱਲ ਸਿਰਫ ਏਨੀ ਨਹੀਂ।

ਗੁਰੂ ਰਾਮ ਸਿੰਘ ਜੀ ਨੇ ਆਪਣੇ ਦੇਸ਼ ਨੂੰ ਸੁਤੰਤਰ ਕਰਨ ਦੇ ਜੋ ਆਧਾਰ ਬਣਾਏ ਉਹਨਾਂ ਵਿਚ ਇਕ ਸਭ ਤੋਂ ਵਧ ਮਹੱਤਵ ਪੂਰਨ ਆਧਾਰ ਸੀ ਔਰਤਾਂ ਦੀ ਬਰਾਬਰੀ।

ਸਮੁੱਚੇ ਦੇਸ਼ ਦਾ, ਖਾਸ ਕਰ ਪੁਰਾਣੇ ਖਾਲਸਾ ਰਾਜ ਦੇ ਰਿਆਸਤੀ ਅਤੇ ਬਰਤਾਨਵੀ ਪੰਜਾਬ ਦਾ ਧਿਆਨ ਏਸ ਪਾਸੇ ਖਿੱਚਿਆ ਕਿ ਮਾਨਵਤਾ ਦਾ ਅੱਧਾ ਹਿੱਸਾ - ਇਸਤਰੀ - ਲਗਾਤਾਰ ਜਿਸ ਦੁਰਦਸ਼ਾ ਦਾ ਸ਼ਿਕਾਰ ਹੋ ਰਿਹਾ ਹੈ ਇਸ ਨੂੰ ਅੱਖ ਪਰੋਖੇ ਕਿਉਂ ਕੀਤਾ ਜਾਵੇ ?

ਚੇਤੰਨ ਸੂਝ ਦੇ ਮਾਲਿਕ ਸਤਿਗੁਰੂ ਜੀ ਨੇ 42-43 ਦੀ ਉਮਰ ਤੇ ਪਹੁੰਚ ਕੇ, ਪੂਰੀ ਤਰ੍ਹਾਂ ਗੁਲਾਮ ਹੋ ਚੁੱਕੇ ਦੇਸ਼ ਦੇ ਸਾਹਵੇਂ ਨਵਾਂ ਰਾਜਨੀਤਕ, ਸਮਾਜਕ ਅਤੇ ਆਰਥਕ ਕਾਰਜ-ਕਰਮ ਰੱਖਿਆ। ਉਸ ਵੇਲੇ ਉਹਨਾਂ ਨੂੰ ਉਹ ਦੱਬਿਆ-ਕੁੱਚਲਿਆ ਇਸਤਰੀ ਸਮਾਜ ਪੂਰੀ ਤਰ੍ਹਾਂ ਯਾਦ ਸੀ, ਜਿਹੜਾ ਵੇਖਣ ਨੂੰ ਮਨੁੱਖਾ ਸਮਾਜ ਵਰਗਾ ਸੀ, ਬਿਨ੍ਹਾਂ ਕੁਝ ਪ੍ਰਤੱਖ ਫਰਕਾਂ ਦੇ, ਅਥਵਾ ਨਰ ਦਾ ਦੂਜਾ ਭਾਗ ਨਾਰੀ ਸੀ - ਜੋ ਆਦਮੀਆਂ ਵਾਂਗ ਹੀ ਖਾਂਦਾ-ਪੀਂਦਾ, ਉਠੰਦਾ-ਬੈਠਦਾ ਤੇ ਰਹਿੰਦਾ ਅਤੇ ਜਿਸ ਤੋਂ ਬਿਨਾਂ ਕੋਈ ਵੀ ਘਰੋਗੀ ਇਕਾਈ ਹੈ ਨਹੀਂ ਸੀ - ਪਰ ਉਹ ਏਨਾ ਅਧੀਨ ਸੀ, ਏਨਾ ਗਿਰ ਚੁੱਕਾ ਸੀ ਕਿ ਨਾ ਆਪਣੇ ਮਨ ਦੀ ਗੱਲ ਕਹਿ ਸਕਦਾ ਤੇ ਨਾ ਕਰ ਸਕਦਾ। ਉਹ ਕਿੱਲੇ ਬੱਧੇ ਪਸ਼ੂ ਵਾਂਗ ਸੀ ਜਿਸ ਨੂੰ ਮਾਲਕ ਜਦੋਂ ਚਾਹੇ ਵੇਚ ਸਕਦਾ, ਜਦੋਂ ਚਿੱਤ ਕਰੇ ਵੱਟਾ-ਸੱਟਾ ਕਰ ਸਕਦਾ ਅਤੇ ਜਦੋਂ ਜੀਅ ਆਵੇ ਘਰੋਂ ਧੱਕੇ ਦੇ ਕੇ ਕੱਢ ਦਿੰਦਾ, ਏਥੋਂ ਤੱਕ ਕਿ ਮਾਰ-ਮੁਕਾ ਸਕਦਾ ਸੀ।

ਕੋਈ ਸ਼ੱਕ ਨਹੀਂ ਗੁਰੂ ਰਾਮ ਸਿੰਘ ਜੀ ਦੀ ਸੋਚਵਾਨ ਬਿਰਤੀ, ਜਦੋਂ ਫੌਜੀ ਜੀਵਨ ਤੋਂ ਉਪਰਾਮ ਹੋ ਖੇਤੀ ਤੇ ਦੂਜੇ ਵਿਹਾਰ-ਕਾਰ ਵਿਚ ਲੱਗੀ, ਉਦੋਂ ਨਿਰੰਤਰ ਏਸ ਸੋਚ ਵਿਚ ਖੁਭੀ ਰਹੀ ਕਿ ਦੇਸ਼ ਦਾ ਉਧਾਰ ਕੀਕਰ ਹੋਵੇ। ਲੋਕਾਂ ਦਾ ਸਦਾਚਾਰ ਕੋਈ ਨਹੀਂ, ਜੀਵਨ ਦਾ ਆਧਾਰ ਕੋਈ ਨਹੀਂ, ਉਤਮਤਾ ਦਾ ਪ੍ਰਚਾਰ ਕੋਈ ਨਹੀਂ, ਇਸਤਰੀ ਜਾਤੀ ਵੱਲ ਰਵਾਦਾਰ ਕੋਈ ਨਹੀਂ। ਕਿਵੇਂ ਕਲਿਆਣ ਹੋਵੇ ਦੇਸ਼ ਦੀ ! ਵਿਦੇਸ਼ੀ ਰਾਜ ਦੀ ਪਕੜ ਤੋਂ ਕਿਵੇਂ ਛੁਟਕਾਰਾ ਹੋਵੇ !

ਸਵਾਲ ਸਾਹਮਣੇ ਸਨ ਅਨੇਕਾਂ, ਜਵਾਬ ਇਕੋ ਸੀ : ਚਰਿੱਤਰ ਬਲ ਜਗਾਓ ਤੇ ਉਚਾ ਕਰੋ।

# ਇਸਤਰੀਆਂ ਨੂੰ ਅੰਮ੍ਰਿਤ

12 ਅਪਰੈਲ, 1857 ਨੂੰ ਭੈਣੀ ਸਾਹਿਬ ਵਿਖੇ ਗੁਰੂ ਰਾਮ ਸਿੰਘ ਜੀ ਦੇ ਤੇਜੱਸਵੀ ਦੀਦਾਰਿਆਂ ਤੇ ਓਜ ਪੂਰਣ ਬਚਨਾਂ ਨੇ ਜਿਵੇਂ ਸੁੱਤਿਆਂ ਨੰ ਜਗਾ ਦਿੱਤਾ, ਜਾਗਿਆਂ ਨੂੰ ਬੈਠਾਅ ਤੇ ਬੈਠਿਆਂ ਨੂੰ ਤੋਰ ਦਿੱਤਾ।

ਸਿੱਖ ਰਾਜ ਦੀ ਸਮਾਪਤੀ, ਦੂਜੇ ਅਰਥਾਂ ਵਿਚ ਭਾਰਤ ਦੇ ਪੱਛਮੀ ਭਾਗ ਨੂੰ ਅੰਗਰੇਜ਼ਾਂ ਦੇ ਗੁਲਾਮ ਹੋਇਆਂ ਅਜੇ ਨੌਂ ਦਸ ਸਾਲ ਹੀ ਹੋਏ ਸਨ ਕਿ ਕਣੀ ਵਾਲੇ ਲੋਕਾਂ ਨੇ, ਖਾਸ ਕਰ ਪਿੰਡਾਂ ਦੇ ਕਿਰਤੀਆਂ ਅਤੇ ਕਿਸਾਨਾਂ ਨੇ ਗੁਰੂ ਰਾਮ ਸਿੰਘ ਜੀ ਦੀ ਲਲਕਾਰ ਨੂੰ ਧਿਆਨ ਨਾਲ ਸੁਣਿਆ, ਪਰਵਾਨ ਕੀਤਾ ਤੇ ਗੁਲਾਮੀ ਦੀ ਸੰਘਣੀ ਧੁੰਦ ਵਿਚ ਹੀ ਕੁਝ ਰੌਆਂ ਰੁਮਕ ਪਈਆਂ।

ਭਾਵੇਂ ਸਿੱਖੀ ਜੀਵਨ ਵਿਚ ਹੀ, ਇਕ ਰੋਹਮਈ ਸ਼ਕਤੀ ਜਾਗ ਰਹੀ ਸੀ, ਪਰ ਇਹ ਇਕ ਅੰਦੋਲਨ ਦਾ ਰੂਪ ਧਾਰ ਗਈ। ਅਸੀਂ ਇਸ ਅੰਦੋਲਨ ਦੇ ਦੂਜੇ ਪੱਖਾਂ ਨੂੰ ਨਾ ਛੂੰਹਦਿਆਂ ਕੇਵਲ ਇਸਤਰੀਆਂ ਦੇ ਪੱਖ ਵਲ ਹੀ ਧਿਆਨ ਜੋੜਾਂਗੇ।

ਪੰਜ ਸਾਲ ਹੋ ਚੁਕੇ ਸਨ ਸਤਿਗੁਰਾਂ ਨੂੰ ਇਸਤਰੀ ਜਾਤੀ ਵਲ ਆਪਣੀ ਮਦਦ ਦਾ ਹੱਥ ਵਧਾਇਆ ਕਿ ਸਦੀਆਂ ਲਿਤਾੜੀ ਇਸਤਰੀ-ਆਤਮਾ ਨੇ ਨਮ ਅੱਖੀਆਂ ਨਾਲ, ਆਸ ਤੇ ਰੀਝ ਭਰਪੂਰ ਹੋ ਕੇ ਉਸ ਹੱਥ ਨੂੰ ਸਵੀਕਾਰ ਕਰ ਲਿਆ।

ਭੈਣੀ ਸਾਹਿਬ ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਮਨੁੱਖਾਂ ਨੂੰ ਅੰਮ੍ਰਿਤ ਛਕਾਣਾ ਸ਼ੁਰੂ ਕੀਤਾ ਤਾਂ ਆਪ ਨੇ ਪਹਿਲੇ ਪੰਜ ਪਿਆਰਿਆਂ ਨੂੰ ਪਾਹੁਲ ਦੇਣ ਸਮੇਂ, ਵਿਸ਼ੇਸ਼ ਕਰ ਕੇ, ਸਮੁੱਚੀ ਸੰਗਤ ਨੂੰ ਇਹ ਸਪੱਸ਼ਟ ਕੀਤਾ ਸੀ ਕਿ ਉਹਨਾਂ ਨੂੰ ਪਿਛਲੇ 15-16 ਸਾਲਾਂ ਦੀ ਢੂੰਡ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਹਿਤ-ਬਹਿਤ ਵਾਲੇ ਸਾਰੇ ਢਾਈ ਸਿੱਖ ਹੀ ਮਿਲੇ ਸਨ। (ਬਾਬਾ ਜਮੀਅਤ ਸਿੰਘ ਕਾਨ੍ਹਾ ਕਾਛਾ - ਪੂਰੇ, ਬਾਬਾ ਲਹਿਣਾ ਸਿੰਘ ਘਰਜਾਖ - ਪੂਰੇ, ਬਾਬਾ ਜਮੀਅਤ ਸਿੰਘ ਗਿੱਲ -ਅੱਧੇ) ਅਤੇ ਇਹਨਾਂ ਵਿਚ ਇਸਤਰੀਆਂ ਦਾ ਹਿੱਸਾ ਅਸਲੋਂ ਹੀ ਹੈ ਨਹੀਂ ਸੀ।

ਪਰ ਲੁਧਿਆਣੇ ਦੇ ਇਕ ਪ੍ਰਸਿੱਧ ਨਗਰ ਸਿਆਹੜ ਨੇ ਜਿਸ ਨੂੰ ਬਾਅਦ ਵਿਚ ਨਾਮਧਾਰੀ ਤਹਿਰੀਕ ਵਿਚ ਖਾਸ ਮਹਾਨਤਾ ਮਿਲੀ ਤੇ ਜੋ ਅੱਜ ਤੱਕ ਵੀ ਨਾਮਧਾਰੀਆਂ ਦਾ ਖਾੜਕੂ ਨਗਰ ਗਿਣਿਆ ਜਾਂਦਾ ਹੈ, ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੀ ਵਾਰ ਇਸਤਰੀਆਂ ਦੇ ਇਕ ਤਕੜੇ ਜਥੇ ਨੂੰ ਅੰਮ੍ਰਿਤ ਛਕਾ ਕੇ ਮਰਦਾਂ ਦੇ ਸਾਂਵਿਆਂ ਕਰ ਦੇਣ ਦਾ ਅਵਸਰ ਦਿੱਤਾ।

ਜਦੋਂ ਦੂਰ ਨੇੜੇ ਦੇ ਪਿੰਡਾਂ-ਕਸਬਿਆਂ ਵਿਚ ਗੁਰੂ ਰਾਮ ਸਿੰਘ ਜੀ ਦੇ ਏਸ ਉਪਰਾਲੇ ਦੀ ਖਬਰ ਪਹੁੰਚੀ ਤਾਂ ਵੇਖਦਿਆਂ-ਵੇਖਦਿਆਂ ਹੀ ਜੇਠ ਸੁਦੀ ਪੂਰਨਮਾਸ਼ੀ ਬਿਕਰਮੀ 1920 (1863 ਈ:) ਨੂੰ ਇਕ ਬਹੁਤ ਤਕੜਾ ਮੇਲਾ ਭਰ ਗਿਆ। ਇਸਤਰੀਆਂ-ਮਰਦਾਂ ਦੀਆਂ ਬੇ-ਬਹਾ ਭੀੜਾਂ ਸਿਆਹੜ ਨੂੰ ਤੁਰ ਪਈਆਂ। ਲੋਕਾਂ ਵਿਚ ਇਹ ਗੱਲ ਹੁੱਲੀ ਹੋਈ ਸੀ ਕਿ ਰਾਮ ਸਿੰਘ ਗੁਰੂ ਨੇ ਤੀਵੀਆਂ ਨੂੰ ਵੀ ਖੰਡੇ ਦੀ ਪਾਹੁਲ ਪਿਆਲ ਦੇਣੀ ਹੈ ਤੇ ਪੰਜ ਕਕਾਰੀ ਸਿੰਘਣੀਆਂ ਸਜਾ ਦੇਣ ਹੈ।

ਵਿਰੋਧੀ ਅਵਾਜ਼ਾਂ ਵੀ ਸਨ। ਲਕੀਰ ਦੇ ਫਕੀਰ ਸਿੱਖ ਕਹਿੰਦੇ ਸਨ : ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਤੀਵੀਆਂ ਨੂੰ ਅੰਮ੍ਰਿਤ ਦੇ ਯੋਗ ਨਹੀਂ ਜਾਤਾ ਤਾਂ ਇਹ ਨਵਾਂ ਗੁਰੂ ਇਹਨਾਂ ਨੂੰ ਕਿਵੇਂ ਸਿੱਧਿਆਂ ਕਰ ਲਊ ?

ਤਮਾਸ਼ਬੀਨਾਂ ਦੇ ਨਾਲ ਹੀ ਕੁਝ ਸਿਆਣੇ ਤੇ ਬਹੁਤ ਸਾਰੇ ਸਿਦਕਵਾਨ ਉਸ ਦਿਨ ਸਿਆਹੜ ਵਿਚ ਆ ਜੁੜੇ ਜਿਨ੍ਹਾਂ ਨੂੰ ਚਿੱਠੀਆਂ ਦੁਆਰਾ ਜਾਂ ਸੁਨੇਹੇ ਭੇਜ ਕੇ ਸੱਦ ਘੱਲਿਆ ਸੀ। ਇਹ ਅਵਾਈਆਂ ਵੀ ਆਮ ਉਡੀਆਂ ਹੋਈਆਂ ਸਨ ਕਿ ਨਵੇਂ ਤੇ ਨਿਆਰੇ ਪੰਥ ਦਾ ਗੁਰੂ ਪੂਰਨਮਾਸ਼ੀ ਵਾਲੇ ਦਿਨ ਔਰਤਾਂ ਨੂੰ ਅੰਮ੍ਰਿਤ ਦਾ ਬਾਟਾ ਛਕਾਵੇਗਾ।

ਅੰਗਰੇਜ਼ ਦੇ ਸੁਭਾਵਕ ਸੂਹੀਏ ਪਿੰਡਾਂ ਦੇ ਸਫੈਦ ਪੋਸ਼, ਜ਼ੈਲਦਾਰ, ਨੰਬਰਦਾਰ ਤੇ ਚੌਕੀਦਾਰ ਹੁੰਦੇ ਹੀ ਸਨ। ਇਹ ਸਾਰੇ 'ਦਾਰ' ਅੰਗਰੇਜ਼ ਦੀ ਗੁਲਾਮੀ ਹਰ ਪਰਕਾਰ ਪੱਕੀ ਕਰਨ ਦੇ ਆਹਰ ਵਿਚ ਲਗੇ ਰਹਿੰਦੇ ਤੇ ਚੌਕਸੀ ਰਖਦੇ ਕਿ ਅੰਗਰੇਜ਼-ਵਿਰੋਧੀ ਅਵਾਜ਼ ਨੂੰ ਅੱਵਲ ਤਾਂ ਪੈਦਾ ਹੀ ਨਹੀਂ ਹੋਣ ਦੇਣਾ ਜਾਂ ਯਥਾ ਸ਼ਕਤ ਦਬਾ ਦੇਣਾ ਹੈ, ਪਰ ਅਜੇ ਕਿਸੇ ਨੂੰ ਵੀ ਇਹ ਅੰਦਾਜ਼ਾ ਨਹੀਂ ਸੀ ਕਿ ਇਹ ਤੀਵੀਆਂ ਨੂੰ ਅੰਮ੍ਰਿਤ ਛਕਾਣਾ ਵੀ ਪੁਆੜੇ-ਹੱਥਾ ਹੋ ਸਕਦਾ ਹੈ।

ਏਥੇ ਇਹ ਗੱਲ ਦੱਸਣੀ ਯੋਗ ਹੈ ਕਿ ਸਿੱਖ ਇਤਿਹਾਸ ਦੇ ਨਵੇਂ ਲਿਖਾਰੀ ਭਾਵੇਂ ਮਾਤਾ ਸਾਹਿਬ ਦੇਵਾਂ ਜੀ ਨੂੰ ਦਸਮੇਸ਼ ਜੀ ਦੇ ਅੰਮ੍ਰਿਤ ਤਿਆਰ ਕਰਨ ਸਮੇਂ ਪਤਾਸੇ ਪਾਉਂਦੇ ਵਿਖਾਂਦੇ ਹਨ - ਜਿਸ ਦਾ ਜ਼ਿਕਰ ਪੁਰਾਤਨ ਇਤਿਹਾਸਕਾਰਾਂ ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਅਤੇ ਰਤਨ ਸਿੰਘ ਭੰਗੂ ਆਦਿ ਨੇ ਨਹੀਂ ਕੀਤਾ - ਪਰ ਇਸਤਰੀਆਂ ਨੂੰ ਅੰਮ੍ਰਿਤ ਦੀ ਦਾਤ ਤਾਂ ਗੁਰੂ ਰਾਮ ਸਿੰਘ ਜੀ ਵਲੋਂ ਹੀ ਪ੍ਰਾਪਤ ਹੋਈ। ਅੱਜ ਭਾਵੇਂ ਸਾਰਾ ਸਿੱਖ ਸਮਾਜ ਹੀ ਬੀਬੀਆਂ ਨੂੰ ਅੰਮ੍ਰਿਤ ਛਕਾਣਾ ਕੋਈ ਓਪਰਾ ਨਹੀਂ ਸਮਝਦਾ ਨਿਹੰਗ ਸਿੰਘ ਤਾਂ ਅਜੇ ਵੀ ਇਸਤਰੀਆਂ ਨੂੰ ਕਿਰਪਾਨ ਦਾ ਅਤੇ ਪੁਰਸ਼ਾਂ ਨੂੰ ਖੰਡੇ ਦਾ ਅੰਮ੍ਰਿਤ ਛਕਾਂਦੇ ਹਨ। ਉਹਨਾਂ ਦੇ ਵਿਚਾਰ ਅਨੁਸਾਰ ਇਸਤਰੀ ਖੰਡੇ ਦੇ ਅੰਮ੍ਰਿਤ ਦੇ ਜੋਸ਼ ਨੂੰ ਸਹਿਨ ਨਹੀਂ ਕਰ ਸਕਦੀ। ਪਰ ਇਸ ਦਾ ਇਤਿਹਾਸਿਕ ਅਰੰਭ ਸੰਨ 1863 ਤੋਂ ਹੀ ਹੋਇਆ।

ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖੀ ਨੂੰ ਮੁੜ-ਜੀਵਨ ਦੇਣ ਦੀ ਚਰਚਾ ਵੀ ਚੁਫੇਰੇ ਸੀ ਤੇ ਬਚਨਾਂ ਵਿੱਚ ਉਹ ਤਾਸੀਰ ਵੀ ਸੀ ਕਿ ਸੁਣਨ ਵਾਲੇ ਝੁੰਡਾਂ ਦੇ ਝੁੰਡ ਚਰਨ-ਸ਼ਰਨ ਆ ਨਾਮ-ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਮੁੜ ਆਦਰਸ਼ਕ ਸਿੰਘ ਸਜ ਜਾਂਦੇ।

## ਸਿਆਹੜ : ਇਕ ਇਤਿਹਾਸਕ ਨਗਰ

ਜ਼ਿਲਾ ਲੁਧਿਆਣਾ ਦਾ ਪਿੰਡ ਸਿਆਹੜ ਨਾਮਧਾਰੀ ਤਹਿਰੀਕ ਦੇ ਮੁੱਢਲੇ ਦਿਨਾਂ ਵਿੱਚ ਹੀ ਇਸ ਦੇ ਸੁਲੱਛਣਾਂ ਤੋਂ ਪਰੇਰਿਤ ਹੋ ਗਿਆ। ਪੰਜ ਛੇ ਸਾਲ ਦੇ ਵਕਫੇ ਦੇ ਅੰਦਰ ਅੰਦਰ ਏਥੇ 15-20 ਘਰ ਨਾਮਧਾਰੀਆਂ ਦੀ ਰਹੁ-ਰੀਤ ਵਿਚ ਆ ਗਏ। ਕਿਸਾਨੀ ਵਿਚੋਂ ਆਏ ਇਹ ਪਰਵਾਰ ਪਿੰਡ ਵਿਚ ਰਸੂਖ ਵੀ ਚੰਗਾ ਰਖਦੇ ਸਨ। ਹੋਰ ਤਾਂ ਹੋਰ ਪਿੰਡ ਦਾ ਲੰਬੜਦਾਰ ਸ. ਰਣ ਸਿੰਘ, ਪਰਵਾਰ ਸਮੇਤ, ਖੁਦ ਨਾਮਧਾਰੀ ਬਣ ਗਿਆ ਸੀ। ਇਹਨਾਂ ਦੇ ਦੈਂਤੋ ਦੇਵਤਾ ਜੀਵਨ ਵਲ ਪਲਟੇ ਕਾਰਨ ਹੋਰ ਸਾਰੇ ਲੋਕਾਂ ਉਤੇ ਵੀ ਪ੍ਰਭਾਵਕਾਰੀ ਅਸਰ ਸੀ। ਸੰਤ ਵਸਾਵਾ ਸਿੰਘ ਅਤੇ ਸੰਤ ਲਾਲ ਸਿੰਘ ਤਾਂ ਵਾਹਰੇ ਵਿੱਚ ਏਨੇ ਪ੍ਰਸਿੱਧ ਸਨ ਕਿ ਜਦੋਂ ਨਾਮਧਾਰੀਆਂ ਤੇ ਦਬਾਉ-ਚੱਕਰ (1872 ਈ:) ਚਲਿਆ ਉਦੋਂ ਇਹਨਾਂ ਨੂੰ ਨਾਮਧਾਰੀ ਹੋਣ ਦੀ ਸਜ਼ਾ ਵਜੋਂ ਦੋ ਦੋ ਸਾਲ ਸਖਤ ਕੈਦ ਕਟਣੀ ਪਈ। ਭਾਈ ਬੇਲਾ ਸਿੰਘ ਵੀ ਏਸੇ ਨਗਰ ਦੇ ਪ੍ਰਸਿੱਧ ਨਾਮਧਾਰੀ ਸਨ।

ਸਤਿਗੁਰੂ ਰਾਮ ਸਿੰਘ ਜੀ ਦੇ ਬੀਤੇ ਸਾਲਾਂ ਵਿਚ ਏਥੇ ਕਈ ਵਾਰ ਦਰਸ਼ਨ ਦੇ ਚੁਕੇ ਸਨ ਤੇ ਸਾਰੇ ਪਿੰਡ ਉਤੇ ਹੀ ਉਹਨਾਂ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਦਾ ਜਾਦੂ ਚਲ ਚੁਕਾ ਸੀ। ਸਿਆਹੜ ਦੀ ਸੰਗਤ ਵਲੋਂ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਗਈ ਸੀ, ਏਥੇ ਇਕ ਮੇਲਾ ਕਰਨ ਦੀ। ਸਤਿਗੁਰੂ ਜੀ ਨੇ ਨਾਮਧਾਰੀ ਸਿੰਘਾਂ ਦੀ ਚੜ੍ਹਤ ਵੇਖ ਕੇ ਇਹ ਬੇਨਤੀ ਪਰਵਾਨ ਕਰਦਿਆਂ ਏਥੇ ਸਮਾਜ ਸੁਧਾਰ ਤੇ ਸਿੱਖੀ ਪਰਚਾਰ ਲਈ ਵਿਸ਼ੇਸ਼ ਪਰੋਗਰਾਮ ਬਣਾ ਲਿਆ।

ਸਤਿਗੁਰੂ ਰਾਮ ਸਿੰਘ ਜੀ ਜੇਠ ਦੀ ਪੂਰਨਮਾਸ਼ੀ (1863 ਈ:) ਤੋਂ ਇਕ ਦਿਨ ਪਹਿਲਾਂ ਆਪਣੇ ਨਿਕਟੀ ਸਿੰਘਾਂ ਸਮੇਤ ਸਿਆਹੜ ਪਧਾਰੇ। ਬਾਬਾ ਬੇਲਾ ਸਿੰਘ ਜੀ ਦਾ ਘਰ ਆਪ ਜੀ ਉਤਾਰੇ ਲਈ ਅਤੇ ਉਨ੍ਹਾਂ ਦੀ ਹਵੇਲੀ ਨੂੰ ਦੀਵਾਨ ਸਥਾਨ ਦੇ ਯੋਗ ਸਮਝ ਕੇ ਉਥੇ ਹਰ ਤਰ੍ਹਾਂ ਦਾ ਲੋੜੀਂਦਾ ਪ੍ਰਬੰਧ ਕੀਤਾ ਗਿਆ।

ਸਿਆਹੜ ਨਗਰ ਵਿਚ ਸਤਿਗੁਰੂ ਰਾਮ ਸਿੰਘ ਜੀ ਅੰਮ੍ਰਿਤ ਛਕਾਣ ਵਾਲੇ ਦਿਨ ਤੋਂ ਪਿਛੋਂ ਵੀ ਅਨੇਕਾਂ ਵਾਰ ਦਰਸ਼ਨ ਦਿੰਦੇ ਰਹੇ, ਅਤੇ ਉਸ ਖੂਨੀ ਦਿਹਾੜੇ ਸਮੇਂ ਵੀ ਆਪ ਜੀ ਏਥੇ ਹੀ ਸਨ ਜਦੋਂ ਮਲੇਰ ਕੋਟਲੇ ਵਿਚ ਬਰਤਾਨਵੀ ਸਰਕਾਰ ਦੇ ਸਰਕਾਰੀ ਅਧਿਕਾਰੀਆਂ ਨੇ ਆਪਣੇ ਤਸੱਲਤ ਦੇ ਬਰਤਾਨਵੀ ਸਾਮਰਾਜ ਦੀ ਰਾਖੀ ਨੂੰ ਮੁਖ ਰਖਦਿਆਂ 66 ਨਾਮਧਾਰੀਆਂ ਨੂੰ ਬਿਨਾਂ ਮੁਕੱਦਮਾ ਚਲਾਏ, ਬਿਨਾਂ ਵਕੀਲ ਦਲੀਲ ਦਾ ਮੌਕਾ ਦਿਤੇ, ਤੋਪਾਂ ਅਗੇ ਉਡਾ ਦਿਤਾ ਸੀ। ਆਪਣੇ ਸ਼ਹੀਦ ਹੋ ਰਹੇ ਬੱਚਿਆਂ ਬਾਰੇ ਲਹੂ ਦੇ ਘੁੱਟ ਭਰਦਿਆਂ

ਗੁਰੂ ਰਾਮ ਸਿੰਘ ਜੀ ਨੇ ਬਾਬਾ ਵਸਾਵਾ ਸਿੰਘ ਨੂੰ ਪਿੰਡੋਂ ਬਾਹਰ ਘੱਲ ਕੇ ਕੋਟਲੇ ਵਿੱਚ ਨਾਮਧਾਰੀਆਂ ਉਤੇ ਚਲਦੀਆਂ ਤੋਪਾਂ ਦੀ ਵਾਫ਼ੜ ਦੀ ਵੌੜ ਦਾ ਪਤਾ ਕੀਤਾ ਸੀ ।

ਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵੀ ਸਿਆਹੜ ਨਗਰ ਨੇ ਵੱਡੇ ਤਕੜੇ ਮੇਲੇ, ਹੋਲੇ ਤੇ ਸ਼ਾਨਦਾਰ ਇਤਿਹਾਸਿਕ ਦੀਵਾਨ ਕੀਤੇ ।

## ਕਾਰਨ, ਜਿਨ੍ਹਾਂ ਇਹ ਮੌਕਾ ਪੈਦਾ ਕੀਤਾ

ਨਾਮਧਾਰੀ ਸਿੰਘ ਜਿਨ੍ਹਾਂ 1857 ਤੋਂ ਅੰਮ੍ਰਿਤ ਛਕ, ਭਜਨ ਪੁਛ ਕੇ ਜਨਮ ਸਵਾਰ ਲਿਆ ਸੀ ਉਹ ਆਪਣੀਆਂ ਇਸਤਰੀਆਂ ਵਲੋਂ ਸੰਤੁਸ਼ਟ ਨਹੀਂ ਸਨ । ਉਹ ਹੌਲੀ ਹੌਲੀ ਮੇਲੇ ਮਸਾਹਬਿਆਂ ਵਿਚ ਤਾਂ ਜਾਣ ਲਗ ਪਈਆਂ ਅਤੇ ਨਾਮਧਾਰੀ ਸਿੰਘਾਂ ਤੋਂ ਉਹਨਾਂ ਉਹ ਬਰਾਬਰੀ ਵੀ ਲੈਣੀ ਸ਼ੁਰੂ ਕਰ ਲਈ ਜਿਸ ਦਾ ਐਲਾਨ ਗੁਰੂ ਰਾਮ ਸਿੰਘ ਜੀ ਨੇ ਕੀਤਾ ਸੀ, ਪਰ ਉਹਨਾਂ ਦੇ ਚਰਿੱਤਰ ਵਿਚ ਕੋਈ ਪ੍ਰਤਖ ਤਬਦੀਲੀ ਨਹੀਂ ਸੀ ਆਈ ਲਗਦੀ । ਉਨ੍ਹਾਂ ਨੂੰ ਲੋਕਾਚਾਰ ਨੇ ਸਿਰ ਤੋਂ ਪੈਰਾਂ ਤਕ ਗ੍ਰਸਿਆ ਹੋਇਆ ਸੀ । ਨਹਾਉਣ ਧੋਣ ਦੀ ਮਰਿਆਦਾ ਨਹੀਂ ਸੀ ਤੇ ਜਦੋਂ ਵੀ ਇਹ ਨਹਾਉਂਦੀਆਂ, ਹੋਰ ਇਸਤਰੀਆਂ ਵਾਂਗ, ਘਰਾਂ ਵਿਚ ਮਾੜਾ ਮੋਟਾ ਉਹਲਾ ਕਰ ਕੇ ਹੀ ਨਹਾ ਲੈਂਦੀਆਂ ।

ਹੋਰ ਵੀ ਕਈ ਸਿੱਖਾਂ ਨੇ ਇਸਤਰੀ ਜਾਤੀ ਨੂੰ ਨਵੇਂ ਜੀਵਨ ਵਿਚ ਪਰਵੇਸ਼ ਕਰਵਾਣ ਲਈ ਗਾਹੇ ਬਗਾਹੇ ਅਰਜ਼ ਕੀਤੀ ਸੀ, ਪਰ ਇਕ ਦਿਨ ਬਾਬਾ ਜਵਾਹਰ ਸਿੰਘ ਤੇ ਬਾਬਾ ਸੁਧ ਸਿੰਘ ਜੀ ਨੇ ਸਤਿਗੁਰੂ ਜੀ ਨਾਲ ਬਚਨ ਬਿਲਾਸ ਕਰਦਿਆਂ ਇਸ ਨੁਕਤੇ ਤੇ ਜ਼ੋਰ ਦਿਤਾ ਕਿ ਪੁਰਸ਼ਾਂ ਤੇ ਤਾਂ ਬੜੀ ਕਿਰਪਾ ਕੀਤੀ ਗਈ ਹੈ, ਪਰ ਇਸਤਰੀਆਂ ਨੂੰ ਵੀ ਸੁਮੱਤ ਬਖਸ਼ੀ ਜਾਵੇ । ਘੱਘਰੀਆਂ, ਧੋਤੀਆਂ, ਲੁੰਗੀਆਂਮ, ਸੁੱਥਣਾਂ, ਸਲਵਾਰਾਂ, ਗਹਿਣੇ-ਗੱਟੇ, ਤੇ ਹੋਰ ਅਜਿਹਾ ਕੁਝ ਗੁਰਮੁਖ ਬਣੇ ਸਿੰਘਾਂ ਨਾਲ ਇਸਤਰੀਆਂ ਨੂੰ ਇਕਸੁਰ ਨਹੀਂ ਹੋਣ ਦਿੰਦਾ । ਸਤਿਗੁਰੂ ਜੀ ਨੇ ਸਿੱਖਾਂ ਦੀ ਬੇਨਤੀ ਮੰਨ ਕੇ ਤੇ ਪੰਥ ਦੀ ਨਵ ਸਾਜਨਾ ਤੋਂ ਪੰਜ-ਛੇ ਸਾਲ ਪਿਛੋਂ ਹੀ ਇਸਤਰੀ ਸੁਧਾਰ ਦਾ ਕੰਮ ਆਰੰਭ ਦਿਤਾ ।

## ਪਹਿਲੀ ਪਾਲ ਦੀਆਂ ਇਸਤਰੀਆਂ

ਉਹ ਸਾਰਾ ਹਜੂਮ ਹੈਰਾਨ ਸੀ ਜਿਨ੍ਹਾਂ ਨੰਬਰਦਾਰ ਰਣ ਸਿੰਘ ਦੀ ਘਰਵਾਲੀ ਬੀਬੀ ਖੇਮ ਕੌਰ ਨੂੰ ਅੰਮ੍ਰਿਤ ਦੀ ਪਾਹੁਲ ਲੈਣ ਲਈ ਸਭ ਤੋਂ ਪਹਿਲਾਂ ਦੀਵਾਨ-ਸਥਾਨ ਦੇ ਕੇਂਦਰ ਵਿਚ ਆਣ ਖਲੋਤੀ ਵੇਖਿਆ । ਅਤੇ ਉਹ ਲੋਕ ਦਾਦ ਦੇਣੋਂ ਨਾ ਰਹਿ ਸਕੇ ਜਦੋਂ ਉਹਨਾਂ ਤੱਕਿਆ ਕਿ ਹੌਲੀ ਹੌਲੀ ਹੋਰ ਚੌਵੀ ਇਸਤਰੀਆਂ ਭਜਨ ਪੁੱਛ, ਅੰਮ੍ਰਿਤ ਛਕ ਤਿਆਰ ਬਰ ਤਿਆਰ ਹੋਣ ਲਈ ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ ਕੇਂਦਰ ਵਿਚ ਆ ਖੜੀਆਂ ਹਨ ।

ਇਹਨਾਂ ਨੇ ਸਣਕੇਸੀਂ ਇਸ਼ਨਾਨ ਸਵੇਰੇ ਹੀ ਕਰ ਲਿਆ ਸੀ । ਤੇੜ ਕਛਹਿਰੇ ਤੇ ਉਪਰ ਲੋੜੀਂਦੇ ਬਸਤਰ ਪਹਿਨ ਲਏ ਸਨ, ਜਿਵੇਂ ਉਹਨਾਂ ਨੂੰ ਆਗੂਆਂ ਵਲੋਂ ਪਹਿਲਾਂ ਹੀ ਦੱਸਿਆ ਗਿਆ ਸੀ । ਅਤੇ ਹੁਣ ਉਹ ਵਿਧੀਵਤ ਅੰਮ੍ਰਿਤ ਛਕਣ ਲਈ ਨੰਗੇ ਮੂੰਹ ਦੀਵਾਨ ਵਿਚ ਪਹੁੰਚ ਗਈਆਂ ਸਨ । ਆਮ ਲੋਕ ਹੈਰਤ ਨਾਲ ਭੌਹਾਂ ਤਾਣ, ਮੂੰਹਾਂ ਵਿਚ ਉਂਗਲਾਂ ਪਾ ਰਹੇ ਸਨ : ਆਖਰ ਇਹਨਾਂ ਲੱਜ-ਸ਼ਰਮ ਗੁਆ ਕੇ ਕੂਕਿਆਂ ਦੇ ਗੁਰੂ ਤੋਂ ਲੈਣਾ ਕੀ ਹੈ ? ਪਰ ਨਾਮਧਾਰੀ ਸੰਗਤਾਂ ਜੈਕਾਰਿਆਂ ਨਾਲ ਉਹਨਾਂ ਦਾ ਸੁਆਗਤ ਕਰ ਰਹੀਆਂ ਸਨ ।

ਗੁਰੂ ਰਾਮ ਸਿੰਘ ਜੀ ਅੱਜ ਪਰਮ ਪ੍ਰਸੰਨ ਨਜ਼ਰ ਆ ਰਹੇ ਸਨ, ਉਹਨਾਂ ਨੂੰ ਆਪਣੇ ਪਲਾਨ ਦੀ ਸਫਲਤਾ ਸਾਹਮਣੇ ਦਿਸ ਰਹੀ ਸੀ ।

ਇਸ ਸਮੇਂ ਜੋ 25 ਇਸਤਰੀਆਂ ਖੰਡੇ ਦੀ ਪਾਹੁਲ ਪਰਾਪਤ ਕਰਨ ਲਈ ਅੱਗੇ ਆਈਆਂ ਉਹਨਾਂ ਵਿਚੋਂ 16 ਕੁ ਦੇ ਨਾਮ ਹੁਣ ਤੱਕ ਜਾਣੇ ਜਾ ਸਕੇ ਹਨ । ਉਹ ਸਨ :

1. ਮਾਤਾ ਸਦਾ ਕੌਰ - ਸਤਿਗੁਰੂ ਰਾਮ ਸਿੰਘ ਜੀ ਦੀ ਮਾਤਾ
2. ਬੀਬੀ ਜੱਸਾਂ ਜੀ - ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ

3. ਬੀਬੀ ਰਾਮ ਕੌਰ - ਲੁਧਿਆਣੇ ਦੇ ਮਿਸਤਰੀ ਹਰੀ ਸਿੰਘ ਜੀ ਦੀ ਪਤਨੀ, ਸਤਿਗੁਰੂ ਜੀ ਦੇ ਮਾਮੀ ਜੀ
4. ਬੀਬੀ ਖੇਮ ਕੌਰ - ਪਿੰਡ ਸਿਆਹੜ ਦੇ ਹੀ ਸੰਤ ਰਣ ਸਿੰਘ ਲੰਬੜਦਾਰ ਦੀ ਸੁਪਤਨੀ
5. ਮਾਈ ਇੰਦ ਕੌਰ - ਪਿੰਡ ਹੰਢਿਆਇਆ ਦੇ ਸ. ਨੰਦ ਸਿੰਘ ਦੇ ਘਰੋਂ
6. ਬੀਬੀ ਕਰਮ ਕੌਰ - ਗੁੱਜਰਵਾਲ (ਲੁਧਿਆਣਾ) ਦੇ ਸ. ਧੰਨਾ ਸਿੰਘ ਦੀ ਧੀ
7. ਬੀਬੀ ਸਾਹਿਬ ਕੌਰ - ਸੁਪੱਤਨੀ ਸ. ਹੁਕਮ ਸਿੰਘ ਲੋਹਗੜ੍ਹ (ਲੁਧਿਆਣਾ)
8. ਬੀਬੀ ਖੇਮ ਕੌਰ - ਪਿੰਡ ਦਿੱਤੂ ਪੁਰਾ ਦੀ ਸਰਦਾਰਨੀ, ਸ. ਨਰੈਣ ਸਿੰਘ ਦੀ ਧਰਮ ਪਤਨੀ
9. ਬੀਬੀ ਮਾਨ ਕੌਰ - ਸਿਆਹੜ ਪੱਤੋਂ ਦੇ ਸ. ਉਤਮ ਸਿੰਘ ਦੀ ਪਤਨੀ
10. ਬੀਬੀ ਦਇਆ ਕੌਰ - ਸਤਿਗੁਰੂ ਰਾਮ ਸਿੰਘ ਜੀ ਦੀ ਪੁਤਰੀ
11. ਬੀਬੀ ਭੋਲੀ - ਸੁਪਤਨੀ ਭਾਈ ਖਜ਼ਾਨ ਸਿੰਘ ਲੁਧਿਆਣਾ
12. ਬੀਬੀ ਉਤਮ ਕੌਰ - ਚੱਕ ਦੇਸ ਰਾਜ (ਅੰਨ੍ਹਿਆਂ ਦਾ ਚੱਕ ਜ਼ਿਲਾ ਜਲੰਧਰ)
13. ਮਾਈ ਭਾਗੋ - ਲੁਧਿਆਣਾ
14. ਮਾਈ ਤਾਬੋ - ਲੁਧਿਆਣਾ
15. ਬੀਬੀ ਬਚਿੱਤਰ ਕੌਰ - ਪਿੰਡ ਖਮਾਣੋਂ (ਲੁਧਿਆਣਾ) ਦੇ ਸ. ਪ੍ਰਤਾਪ ਸਿੰਘ ਦੀ ਘਰ ਵਾਲੀ
16. ਬੀਬੀ ਧਨ ਕੌਰ - ਪਿੰਡ ਖਮਾਣੋਂ ਦੇ ਹੀ ਗੁੰਥੀ ਸੰਤ ਪ੍ਰਤਾਪ ਸਿੰਘ ਦੇ ਘਰੋਂ

ਇਹਨਾਂ ਬੀਬੀਆਂ ਨੂੰ ਨੰਗੇ ਮੂੰਹ, ਗੁਰੂ ਕੀ ਹਜ਼ੂਰੀ ਵਿਚ ਬੈਠਿਆਂ, ਅੰਮ੍ਰਿਤ ਬਣਾਨ ਵਾਲੇ ਸਿੰਘਾਂ ਵਿਚੋਂ ਇਕ ਨੇ, ਕੱਲੀ ਕੱਲੀ ਦੇ ਸੁੱਚੇ ਜਲ ਨਾਲ ਹੱਥ ਧੁਆਏ, ਦੂਸਰੇ ਨੇ ਸਰਬ ਲੋਹ ਦੇ ਬਾਟੇ ਵਿਚੋਂ (ਕਰਮ-ਕੱਸੇ ਲਈ ਬੈਠੀਆਂ ਨੂੰ) ਅੰਮ੍ਰਿਤ ਦੀਆਂ ਪੰਜ ਪੰਜ ਚੁਲੀਆਂ ਛਕਾਈਆਂ ਤੇ ਹਰ ਚੁਲੀ ਨਾਲ "ਵਾਹਿਗੁਰੂ ਜੀ ਕੀ ਫਤਹ" ਆਖ ਕੇ ਉਹਨਾਂ ਤੋਂ ਵੀ ਅਖਵਾਇਆ। ਪੰਜ-ਪੰਜ ਵਾਰ ਅੰਮ੍ਰਿਤ ਦੇ ਛੱਟੇ ਨੇਤਰਾਂ ਵਿਚ ਤੇ ਫੇਰ ਕੇਸਾਂ ਵਿਚ ਵੀ ਇੰਜ ਕਹਿ ਕੇ ਅਤੇ ਕਹਾ ਕੇ ਮਾਰੇ।

ਸਤਿਗੁਰੂ ਜੀ ਨੇ ਸਭ ਅੰਮ੍ਰਿਤਧਾਰੀਆਂ ਨੂੰ ਉਪਦੇਸ਼ ਦਿਤਾ ਕਿ ਉਹ ਅਜ ਤੋਂ ਨਵੇਂ ਜੀਵਨ ਵਿਚ ਪਰਵੇਸ਼ ਪਾ ਚੁਕੀਆਂ ਹਨ। ਉਹ ਪਿਛਲੀਆਂ ਸਭ ਗੱਲਾਂ ਭੁੱਲ ਜਾਣ। ਸੁੱਚ, ਸੰਜਮ, ਸਾਦਾ ਤੇ ਪਵਿੱਤਰ ਜੀਵਨ ਲਈ ਕਮਰ ਕੱਸਣ। ਪੰਜ ਕਕਾਰ ਦੀ ਰਹਿਤ ਰੱਖਣ ਤੇ ਦੁਨੀਆਂ ਦੇ ਤਮਾਮ ਵਹਿਮਾਂ-ਭਰਮਾਂ ਵਿਚੋਂ ਨਿਕਲ ਕੇ ਕੇਵਲ ਗੁਰਬਾਣੀ ਤੇ ਗੁਰਮੰਤਰ ਤੇ ਟੇਕ ਰੱਖ ਕੇ ਵਧੀਆ ਆਚਰਣ ਵੱਲ ਨੂੰ ਅੱਗੇ ਵਧਣ।

ਨਾਮਧਾਰੀਆਂ ਦੇ ਕਵੀ ਬਾਬਾ ਕਾਲਾ ਸਿੰਘ ਜੀ ਜਿਨ੍ਹਾਂ ਨੇ 'ਪੰਥ ਪ੍ਰਕਾਸ਼' ਪੁਸਤਕ ਕੂਕਾ ਲਹਿਰ ਦੀ ਚੜ੍ਹਤ ਨੂੰ ਸਮਰਪਣ ਕੀਤੀ, ਇਹਨਾਂ ਦਿਨਾਂ ਦਾ ਗੁਰ-ਉਪਦੇਸ਼ ਇੰਜ ਬਿਆਨਦੇ ਹਨ :

ਪੂਰੇ ਸਤਿਗੁਰੂ ਪੰਥ ਨੂੰ ਹੁਕਮ ਦਿੰਦੇ
ਬੁੱਢੀ ਬਾਲੀ ਨੂੰ ਕਹਿਣ ਪੁਕਾਰ ਬੀਬੀ।
ਨਾਮ, ਦਾਨ, ਇਸ਼ਨਾਨ ਸਣ ਕੇਸ ਕਰਨਾ
ਖੋਲ੍ਹ ਗੁੱਤ, ਜੂੜਾ ਸਿਰ ਧਾਰ ਬੀਬੀ।
ਡੋਰੀ, ਧੰਮ੍ਹਣੀ, ਸੁੱਟ ਪਰਾਂਦੀਆਂ ਨੂੰ
ਰੱਖੀਂ ਪਾਸ ਤੂੰ ਪੰਜ ਕਕਾਰ ਬੀਬੀ।
ਨੱਕ, ਚੌਂਕ ਤੇ ਵਾਲੀਆਂ, ਡੱਡੀਆਂ ਜੋ
ਤੀਲੀ, ਲੌਂਗ ਨੂੰ ਦੇਵੀਂ ਉਤਾਰ ਬੀਬੀ।

ਛੱਲੇ, ਪਹੁੰਚੀਆਂ ਹੱਥੀਂ ਨ ਮੂਲ ਪਾਵੀਂ
ਸੋਧ ਨਾਲ ਹੈ ਇਨ੍ਹਾਂ ਦੀ ਖਾਰ ਬੀਬੀ।
ਸੋਨਾ ਕੂੜ ਰੁਪਾ, ਗੁਰਾਂ ਹੁਕਮ ਦਿਤਾ
ਕੂੜ ਸਮਝ ਲੈਣਾ ਪਹਿਨਣਹਾਰ ਬੀਬੀ।
ਬਰਦੀ ਸਵੇਤ ਸੁੱਥਣ, ਕੁੜਤੀ ਪਹਿਰ ਚਿਟੀ
ਨੀਲਾ ਰੰਗ ਸਭੇ ਦੂਰ ਡਾਰ ਬੀਬੀ।
ਸੂਹਾ ਰੰਗ, ਕਾਲਾ, ਹਰਾ ਹੋਰ ਜਿਨਾ
ਦੇਣਾ ਸਰਬ ਨੂੰ ਮਨੋ ਵਿਸਾਰ ਬੀਬੀ।
ਦੇਸੀ ਕਾਟ ਸਿੱਧੀ ਸਾਦੀ ਪਹਿਰ ਲੈਣੀ
ਬਾਣਾ ਗੁਰਮੁਖੀ ਜੋ ਚੂੜੀਦਾਰ ਬੀਬੀ।
ਰੋਣਾ, ਪਿੱਟਣਾ, ਸਿਆਪਾ ਨ ਕਰੀਂ ਜਾ ਕੇ
ਮਰੇ ਸਾਕ ਸਨਬੰਧ ਵਿਚਾਰ ਬੀਬੀ।
ਲੋਰੀ ਦੇਣੀ ਹੈ ਦੇਸ ਅਜ਼ਾਦ ਕਰਨਾ
ਕਰਨਾ ਦੇਸ ਨੂੰ ਸਦਾ ਪਿਆਰ ਬੀਬੀ।
ਕਾਲਾ ਸਿੰਘ ਮੈਂ ਵੇਖਿਆ ਹੁਕਮਨਾਮਾ
ਤਾਂ ਹੀ ਲਿਖਿਆ ਕਲਮ ਪਸਾਰ ਬੀਬੀ।

ਇਸ ਦਿਨ ਹੋਰ ਵੀ ਅਨੇਕਾਂ ਸੱਜਣਾਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਇਹ ਸਾਰਾ ਦਿਨ ਹੀ ਅੰਮ੍ਰਿਤ ਛਕਾਣ ਦੇ ਪੁਰਬ ਵਜੋਂ ਮਨਾਇਆ ਗਿਆ। ਇਸਤਰੀਆਂ ਨੂੰ ਇਸ ਗੱਲ ਦਾ ਪਹਿਲੀ ਵਾਰ ਗੌਰਵ ਮਿਲਿਆ ਕਿ ਉਹ ਵੀ ਆਪਣੇ ਪਤੀਆਂ ਤੇ ਵੀਰਾਂ ਨਾਲ ਬਰਾਬਰੀ ਦਾ ਦਰਜਾ ਰਖਦੀਆਂ ਹਨ। ਸ਼ਬਦ ਕੀਰਤਨ ਤਾਂ ਆਮ ਸ਼ਰੋਤਿਆਂ ਲਈ ਚਲਦਾ ਰਿਹਾ, ਪਰ ਗੁਰੂ ਰਾਮ ਸਿੰਘ ਜੀ ਦੇ ਨਿਵਾਸ ਤੇ ਗੰਭੀਰ ਵਿਚਾਰ ਵਟਾਂਦਰੇ ਉਪਰੰਤ ਸਮਾਜ ਸੁਧਾਰ ਤੇ ਦੇਸ਼ ਹਿਤ ਲਈ ਅਨੇਕਾਂ ਪਰਕਾਰ ਦੇ ਫੈਸਲੇ ਕੀਤੇ ਗਏ।

ਇੰਜ ਇਹ, ਇਸਤਰੀਆਂ ਨੂੰ ਅੰਮ੍ਰਿਤ ਛਕਾਣਾ, ਪਹਿਲਾਂ ਕੁਹਾੜਾ ਸੀ ਉਹਨਾਂ ਸਭ ਰਸਮਾਂ ਰਿਵਾਜਾਂ ਤੇ ਕੂੜੇ ਜੰਜਾਲਾਂ ਉਤੇ ਗੁਰੂ ਰਾਮ ਸਿੰਘ ਜੀ ਦਾ, ਜਿਨ੍ਹਾਂ ਦਾ ਅੱਜ ਫੇਰ ਆਮ ਲੋਕਾਂ ਵਿਚ ਪਰਚਲਣ ਹੋ ਗਿਆ - ਪਰ ਜਿਸ ਦੀ ਨਾਮਧਾਰੀ ਸੰਗਤਾਂ ਵਿਚ ਕੋਈ ਥਾਂ ਹੈ ਨਹੀਂ।

## ਅੰਮ੍ਰਿਤ ਤੋਂ ਬਾਅਦ

ਇਸਤਰੀਆਂ ਨੂੰ ਅੰਮ੍ਰਿਤ ਛਕਾਣਾ ਇਕ ਅਜਿਹੀ ਚਰਚਾ ਬਣ ਗਈ ਕਿ ਕੰਨੋਂ ਕੰਨੀਂ ਦੇਸ਼ ਦੇ ਇਕ ਸਿਰੇ ਤੋਂ ਦੂਜੇ ਛੋਰ ਤਕ ਜਾ ਪਹੁੰਚੀ। ਜਿਨ੍ਹਾਂ ਘਰਾਂ ਵਿਚ ਸਿੱਖੀ ਦੇ ਕੁਝ ਅੰਸ਼ ਬਾਕੀ ਸਨ ਉਹਨਾਂ ਨੂੰ ਉਤਸ਼ਾਹ ਮਿਲਿਆ। ਉਹ ਪਰਵਾਰਾਂ ਦੇ ਪਰਵਾਰ ਕੂਕਿਆਂ ਪਾਸੋਂ ਭਜਨ ਪੁਛ ਅੰਮ੍ਰਿਤ ਛਕਣ ਲੱਗੇ।

ਇਸ ਖੇਤਰ ਵਿਚ, ਇਸਤਰੀਆਂ ਨੂੰ ਨਾਮ ਅਤੇ ਅੰਮ੍ਰਿਤ ਦੀ ਦਾਤ ਲੈਣ ਲਈ ਉਹਨਾਂ ਬੀਬੀਆਂ ਵਿਸ਼ੇਸ਼ ਕਰ ਪਹਿਲ ਕਦਮੀ ਵਿਖਾਈ ਜਿਨ੍ਹਾਂ ਨੇ ਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਸਿਆੜ੍ਹ ਵਿਖੇ ਅੰਮ੍ਰਿਤ ਛਕਿਆ ਸੀ। ਅੰਮ੍ਰਿਤ ਨੇ ਉਹਨਾਂ ਨੂੰ ਨਿਰਭੈ ਕਰ ਦਿਤਾ, ਦਲੇਰ ਤਾਂ ਉਹ ਪਹਿਲਾਂ ਹੀ ਸਨ ਕਿਉਂ ਕਿ ਉਹਨਾਂ ਦੀ ਸੁਭਾਵਕ ਦਲੇਰੀ ਤੇ ਸਤਿਗੁਰਾਂ ਦੇ ਹੀਏ ਹੁਸਲਾਂਦੇ ਦਰਸ਼ਨਾਂ ਨੇ ਹੀ ਉਹਨਾਂ ਨੂੰ ਪਹਿਲੀ ਪਾਲ ਦੀਆਂ ਇਸਤਰੀਆਂ ਵਿਚ ਲੈ ਆਂਦਾ ਸੀ।

ਹੁਣ ਇਹ ਬੀਬੀਆਂ ਨਾਮਧਾਰੀ ਵੀਰਾਂ ਨਾਲ ਪਿੰਡ ਪਿੰਡ ਜਾਂਦੀਆਂ ਅਤੇ ਘਰ-ਘਰ ਫਿਰ ਨਿਕਲਦੀਆਂ ਸੱਚ ਦਾ ਸੰਦੇਸ਼ ਦੇਣ, ਗੁਰਸਿੱਖੀ ਨੂੰ ਮੁੜ ਸੰਭਲਣ ਲਈ ਪ੍ਰੇਰਿਤ ਕਰਨ, ਮਰਦਾਂ ਨਾਲ ਹੋ ਦੇਸ਼ ਹਿੱਤ ਅਤੇ ਸੱਚ, ਸੁੱਚ, ਸਾਦਗੀ ਵੱਲ ਅੱਗੇ ਵਧਣ ਲਈ। ਭਜਨ ਨਾਲ ਰੰਗੀਆਂ, ਬਾਣੀ ਦੀ ਸੋਝੀ

ਨਾਲ ਓਤ-ਪੋਤ ਹੋਈਆਂ ਇਹ ਭੈਣਾਂ ਪਰਚਾਰ ਕਾਰਜ ਵਿਚ ਖਾਸ ਹਿੱਸਾ ਲੈਣ ਲੱਗੀਆਂ। ਇਹਨਾਂ ਦੇ ਸੁਰੀਲੇ ਕੰਠਾਂ ਵਿੱਚੋਂ ਨਿਕਲੇ ਠੰਢਾਂ ਪਾਂਦੇ ਤੇ ਸੁਖ ਦੇਂਦੇ ਗੁਰਬਾਣੀ ਦੇ ਸ਼ਬਦ ਜਦੋਂ ਗੀਤ ਅਤੇ ਲੈਅ ਦੀ ਸ਼ਕਲ ਧਾਰਦੇ ਤਾਂ ਲੋਕ ਰੁਕ-ਰੁਕ ਸੁਣਦੇ। ਗੁਰਬਾਣੀ ਪਿਆਰ ਅਤੇ ਸ਼ਾਂਤੀ ਬਖਸ਼ਦੀ, ਹਉਮੈ ਅਤੇ ਦੁਜੈਗ ਦਾ ਨਾਸ ਕਰਦੀ।

ਸਤਿਗੁਰੂ ਰਾਮ ਸਿੰਘ ਜੀ ਨੇ ਮਹਾ-ਸ਼ਕਤੀ ਜਗਾ ਲਈ ਸੀ। ਦਿਨਾਂ ਵਿਚ ਹੀ ਸਾਰਾ ਪੰਜਾਬ ਹੰਗਾਲਿਆ ਗਿਆ। ਅਗਲੇ ਪੰਜਾਂ ਸਾਲਾਂ ਵਿਚ ਬੀਬੀਆਂ ਦੇ ਆਪਣੇ ਉੱਦਮ ਅਤੇ ਨਾਮਧਾਰੀ ਸੰਗਤਾਂ ਦੇ ਉਤਸ਼ਾਹ ਨਾਲ ਪਿੰਡ-ਪਿੰਡ ਨਾਮਧਾਰੀਆਂ ਦੇ ਜਥੇ ਤਿਆਰ ਹੋ ਗਏ। ਜੇ ਕਿਸੇ ਦੀ ਇਸਤਰੀ ਨੇ ਪਹਿਲਾਂ ਭਜਨ ਪੁਛ ਅੰਮ੍ਰਿਤ ਛਕ ਲਿਆ ਤਾਂ ਉਸ ਨੇ ਆਪਣੇ ਮਰਦ ਤੇ ਵੀਰਾਂ-ਭੈਣਾਂ ਨੂੰ ਵੀ ਪਰੇਰਣਾ ਦੇ ਲਈ ਤੇ ਜੇ ਕਿਸੇ ਮਨੁੱਖ ਨੇ ਨਾਮ ਦੀ ਦਾਤ ਪਹਿਲਾਂ ਪ੍ਰਾਪਤ ਕਰ ਲਈ ਤਾਂ ਉਸ ਨੇ ਪਤਨੀ ਤੇ ਬੱਚਿਆਂ ਨੂੰ ਵੀ ਵਿਰਵਾ ਨਾ ਰਹਿਣ ਦਿਤਾ।

ਨਾਮਧਾਰੀਆਂ ਦੇ ਬੋਲ-ਬਾਣੀ ਤੇ ਵਤੀਰੇ ਵਿਚ ਪ੍ਰੇਮ, ਸੇਵਾ, ਸਿਦਕ, ਸਬਰ ਅਤੇ ਸ਼ਾਂਤੀ ਦੀ ਭਰਪੂਰ ਮਾਤਰਾ ਸੀ। ਮਰਦ ਔਰਤਾਂ ਇਕੱਠੇ ਫਿਰਦੇ। ਅੰਮ੍ਰਿਤ ਵੇਲੇ ਉਠ ਕੇ ਸਣਕੇਸ ਇਸ਼ਨਾਨ ਕਰਦੇ, ਭਜਨ-ਸਿਮਰਨ ਵਿਚ ਸੁਰਤੀ ਜੋੜਦੇ, ਬਾਣੀ ਪੜ੍ਹਦੇ, ਲੰਗਰ ਕਰਦੇ-ਛਕਦੇ, ਸਿਖਾਂ-ਸਾਧਾਂ ਦੀ ਨਿਰਸੰਕੋਚ ਤੇ ਆਪਣਾ ਸਕਾ-ਸੋਧਰਾ ਜਾਣ ਸੇਵਾ ਕਰਦੇ। ਜੋ ਵੀ ਇਹਨਾਂ ਰੰਗੇ ਹੋਏ ਲੋਕਾਂ ਦੀ ਨੇੜਤਾ ਵਿਚ ਆਉਂਦਾ, ਸਰੂਰਿਆ ਜਾਂਦਾ ਤੇ ਦੁਨਿਆਵੀ ਝਮੇਲਿਆਂ ਤੇ ਲੋਕਾਚਾਰ ਤੋਂ ਨਵਿਰਤ ਹੋ ਇਸ ਸਾਦਗੀ ਤੇ ਸੁਅੱਛਤਾ ਦੇ ਮੰਡਲ ਵਿਚ ਆ ਪਰਵੇਸ਼ ਪਾਂਦਾ। ਨਾਮਧਾਰੀ ਜਥੇ ਪਿੰਡਾਂ ਵਿਚੋਂ ਲੰਘਦੇ ਮਸਤੀ ਦੀ ਰੰਗਣ ਵਿੱਚ ਪੜ੍ਹਦੇ ਜਾਂਦੇ :

ਸਾਡੇ ਗੁਰਾਂ ਨੇ ਜਹਾਜ਼ ਬਣਾਇਆ
ਆਓ ਜਿੰਨ੍ਹੇ ਪਾਰ ਲੰਘਣਾ।

ਕੂਕਾ ਅੰਦੋਲਨ ਦਾ ਪਸਾਰ ਅੰਗਰੇਜ਼ ਸਰਕਾਰ ਦੀਆਂ ਅੱਖਾਂ ਸਾਹਵੇਂ ਹੀ ਹੋ ਰਿਹਾ ਸੀ। ਪਰ ਇਸ ਦਾ ਤਤ ਰਾਜਨੀਤਕ ਤੇ ਚਿਹਰਾ-ਮੁਹਰਾ ਸਿੱਖੀ ਤੇ ਸਮਾਜ ਸੁਧਾਰ ਦਾ ਹੋਣ ਕਰ ਕੇ ਛੇਤੀ ਕੀਤਿਆਂ, ਦਿਤੀਆਂ ਗਈਆਂ ਧਾਰਮਿਕ ਆਜ਼ਾਦੀਆਂ ਵਿਰੁਧ ਅੰਗਰੇਜ਼ ਨੂੰ ਦਬਾਉ-ਚੱਕਰ ਚਲਾਉਣ ਦਾ ਮੌਕਾ ਹੀ ਨਹੀਂ ਸੀ ਹੱਥ ਲਗ ਰਿਹਾ।

ਪੰਜ ਸਾਲਾਂ ਦੇ ਅੰਦਰ-ਅੰਦਰ ਖਾਲਸਾ ਰਾਜ ਦੇ ਸੱਚੇ ਹਿਤੈਸ਼ੀਆਂ ਸਿਖ ਸਰਦਾਰਾਂ ਅਤੇ ਹੋਰ ਅਨਸਰਾਂ ਨੇ ਨਾਮਧਾਰੀਆਂ ਨਾਲ ਤਾਲ ਮੇਲ ਵਧਾਇਆ ਅਤੇ ਕਈ ਤਾਂ ਸਿੱਧੇ ਹੀ ਗੁਰੂ ਰਾਮ ਸਿੰਘ ਜੀ ਦੇ ਸੰਪਰਕ ਵਿਚ ਆ ਗਏ।

ਸਿਆੜ੍ਹ ਦੇ ਮੇਲੇ ਤੋਂ ਆਰੰਭ ਹੋਇਆ ਇਹ ਇਸਤਰੀ ਅੰਦੋਲਨ, 1857 ਤੋਂ ਚਲਦੇ ਇਸਤਰੀ -ਹਿਤੂ ਅੰਦੋਲਨ ਨਾਲ ਜੁੜ ਕੇ ਪੰਜਾਬ ਦੇ ਸਾਰੇ ਇਲਾਕਿਆਂ ਵਿਚ ਛਾ ਗਿਆ। ਪੁਆਧ, ਦੁਆਬਾ, ਮਾਝਾ, ਮਾਲਵਾ, ਤਪਾ, ਨੱਕਾ, ਬਾਰ, ਦੜਪ, ਪੋਠੋਹਾਰ ਆਦਿ ਵਿਚ ਨਾਮਧਾਰੀਆਂ ਦੇ ਚੰਗੇ ਜਿਊਂਦੇ ਟਿਕਾਣੇ ਬਣ ਗਏ ਅਤੇ ਗੁਰੂ ਰਾਮ ਸਿੰਘ ਜੀ ਦੇ ਪਰਚਾਰ-ਦੌਰਿਆਂ ਨਾਲ ਸਾਰਾ ਦੇਸ਼ ਜਿਵੇਂ ਸੁੱਤਿਓਂ ਜਾਗ ਪਿਆ। ਸਦਾਚਾਰ ਦੇ ਇਸ ਉਭਾਰ ਦੇ ਪਿੱਛੇ ਜੋ ਮਹਾਨ ਸ਼ਕਤੀ ਕੰਮ ਕਰ ਰਹੀ ਸੀ, ਜਥੇਬੰਦਕ ਕ੍ਰਾਂਤੀ - ਉਸ ਦਾ ਅੰਦਰੋਗਤੀ ਉਹਨਾਂ ਨੂੰ ਹੀ ਅੰਦਾਜ਼ਾ ਸੀ ਜਿਹੜੇ ਉਪਰਲੇ ਕੇਂਦਰ ਨਾਲ ਗੰਭੀਰ ਹੋ ਕੇ ਜੁੜੇ ਹੋਏ ਸਨ।

## ਅਨੰਦ ਕਾਰਜ : ਅਗਲਾ ਕਦਮ

ਜਿਵੇਂ ਗੁਰਵਾਕ ਹੈ :

ਭਗਤਾ ਤੇ ਸੈਸਾਰੀਆ ਜੋੜ ਕਦੇ ਨ ਆਇਆ।

ਇੰਜ ਬਹੁਤ ਸਾਰੀਆਂ ਅਜਿਹੀਆਂ ਗੱਲਾਂ ਸਨ ਜਿਹੜੀਆਂ ਇਸਤਰੀਆਂ ਨੂੰ ਅੰਮ੍ਰਿਤ ਛਕਾਣ ਤੋਂ ਬਾਅਦ ਵੀ ਅਜੇ ਕਸੂਤੀਆਂ ਸਨ ਤੇ ਜਿਨ੍ਹਾਂ ਤੇ ਸੱਟ ਮਾਰਨੀ ਬਣਦੀ ਸੀ। ਜਿਵੇਂ ਲੋਕ ਮੜ੍ਹੀਆਂ ਗੋਰਾਂ

ਵਿਚ ਵਿਸ਼ਵਾਸ, ਸਖੀ ਸਰਵਰਾਂ ਤੇ ਗੁੱਗਿਆਂ, ਵਡਾਰੂਆਂ ਤੇ ਮਾਤਾ ਦੀਆਂ ਚੌਕੀਆਂ ਭਰਨੀਆਂ । ਕੱਚੇ ਪੱਕੇ ਥਾਈਂ ਦੀਵੇ ਬਾਲਣੇ ਅਤੇ ਇਕ ਜਾਂ ਦੂਜੇ ਢੰਗ ਨਾਲ ਵਹਿਮਾਂ-ਭਰਮਾਂ ਦੇ ਸ਼ਿਕਾਰ ਬਣੇ ਹੋਏ ਸਨ ।

ਨਾਮਧਾਰੀ ਤਾਂ ਨਾਮ ਲੈਂਦਿਆਂ ਹੀ ਚੁਅੱਖਰੇ ਭਜਨ ਤੇ ਬਾਣੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖਿਆ-ਦੀਖਿਆ ਤੇ ਵਿਸ਼ਵਾਸ ਲਿਆ ਕੇ ਚੜ੍ਹਦੀ ਕਲਾ ਵਾਲੇ ਹੋ ਜਾਂਦੇ ਸਨ, ਪਰ ਆਮ ਲੋਕਾਂ ਵਿਚੋਂ ਵੀ ਮੜ੍ਹੀ ਪੂਜਾ ਆਦਿ ਵਹਿਮ ਦੂਰ ਕਰਨ ਲਈ ਇਕ ਮੁਹਿੰਮ ਚਲਾਈ ਗਈ, ਜਿਸ ਨਾਲ ਕਈਆਂ ਲੋਕਾਂ ਦੇ ਵਿਸ਼ਵਾਸ ਨੂੰ ਸੱਟ ਵੀ ਲਗੀ, ਪਰ ਬਹੁਤਿਆਂ ਦੀਆਂ ਅੱਖਾਂ ਵੀ ਖੁਲ੍ਹੀਆਂ ਕਿ ਜੇ ਨਾਮਧਾਰੀ ਤੀਵੀਆਂ-ਮਰਦਾਂ ਦੇ, ਮੜ੍ਹੀਆਂ-ਸਮਾਧਾਂ ਉਧੇੜਨ ਅਤੇ ਸਖੀ ਸਰਵਰਾਂ ਤੇ ਧਰੋਂਕਲਾਂ ਦੇ ਟੱਲ ਤੋੜ ਲਿਆਉਣ ਨਾਲ ਕੋਈ ਆਖਰ ਨਹੀਂ ਆਈ ਤਾਂ ਅਸੀਂ ਕਿਉਂ ਐਵੇਂ ਇਨ੍ਹਾਂ ਤੇ ਮੱਥੇ ਘਸਾਂਦੇ ਫਿਰੀਏ ।

ਪਰ ਇਕ ਜਮਾਤ ਹੋਰ ਸੀ ਜੋ ਵੰਨ ਸੁਵੰਨੇ ਕਰਮ ਕਾਂਡ ਤੇ ਰੀਤੀਆਂ ਰਸਮਾਂ ਦੇ ਚੱਕਰ ਵਿੱਚ ਪਾ ਕੇ ਆਮ ਮਨੁੱਖ ਨੂੰ ਭਰਮ ਜਾਲ ਵਿਚ ਫਸਾਈ ਰੱਖਣ ਵਿਚ ਆਪਣਾ ਹਲਵਾ-ਮੰਡਾ ਚੱਲਦਾ ਰਖਣਾ ਚਾਹੁੰਦੀ ਸੀ - ਉਹ ਸੀ ਬ੍ਰਾਹਮਣ ਭਾਈਚਾਰਾ । ਕੀ ਹਿੰਦੂ ਤੇ ਕੀ ਸਿੱਖ, ਸਭਨਾਂ ਦੇ ਜੰਮਣੇ- ਮਰਨੇ ਤੇ ਵਿਆਹ-ਸ਼ਾਦੀਆਂ ਇਸ ਦੀ ਮਨਜ਼ੂਰੀ, ਸਲਾਹ ਅਤੇ ਕਰਮਕਾਂਡ ਨਾਲ ਹੁੰਦੇ ਸਨ ।

ਵਿਆਹ ਛੋਟੀ ਉਮਰ ਦੇ ਤਾਂ ਆਮ ਸਨ ਹੀ, ਪਰ ਉਹਨਾਂ ਲਈ ਲਗਨ-ਸ਼ਗਨ ਵਿਚਾਰਨੇ, ਮਹੂਰਤ ਕੱਢਣੇ, ਟੇਵੇ ਬਣਾਣੇ, ਵੇਖਣੇ ਤੇ ਮੇਲਣੇ ਅਤੇ ਸਾਰੀ-ਸਾਰੀ ਰਾਤ ਦੇ ਵਿਆਹ ਸਿਸਟਮ ਨੂੰ ਵੀ ਗੁਰੂ ਰਾਮ ਸਿੰਘ ਜੀ ਨੇ ਚੋਟ ਮਾਰਨ ਯੋਗ ਸਮਝ, ਅੰਮ੍ਰਿਤਸਰ ਵੈਸਾਖੀ, ਬਿ: 1920 (13 ਅਪਰੈਲ 1863 ਈ:) ਤੇ ਮੁਖੀ ਨਾਮਧਾਰੀਆਂ ਨਾਲ ਮਸ਼ਵਰਾ ਕੀਤਾ ।

ਬਾਬਾ ਜਵਾਹਰ ਸਿੰਘ, ਪੰਡਿਤ ਨਰੈਣ ਸਿੰਘ, ਬਾਬਾ ਲੱਖਾ ਸਿੰਘ, ਬਾਬਾ ਕਾਨ੍ਹ ਸਿੰਘ ਅਤੇ ਬਾਬਾ ਸੁੱਧ ਸਿੰਘ ਜੀ ਆਦਿ ਨਾਮਧਾਰੀ ਆਗੂ ਇਸ ਅਵਸਰ ਤੇ ਅੰਮ੍ਰਿਤਸਰ ਪਧਾਰੇ ਹੋਏ ਸਨ । ਇਹਨਾਂ ਇਸਤਰੀਆਂ ਨੂੰ ਅੰਮ੍ਰਿਤ ਛਕਾਣ ਤੇ ਹੋਰ ਸੁਧਾਰਾਂ ਦੇ ਪਰਚਾਰ ਤੇ ਪਰਭਾਵ ਦਾ ਵਿਸਥਾਰ ਪੂਰਣ ਵਿਸ਼ਲੇਸ਼ਣ ਕੀਤਾ ਅਤੇ ਅੰਤ ਉਤੇ ਮਤ ਨਿਸਚਤ ਕੀਤਾ ਗਿਆ ਕਿ ਜਦੋਂ ਆਦਿ ਗਰੰਥ ਸਾਹਿਬ ਜੀ ਵਿਚ ਚਾਰੇ ਲਾਵਾਂ ਮੌਜੂਦ ਹਨ, ਛੱਕੇ, ਛੰਤ ਅਤੇ ਪੌੜੀਆਂ ਆਦਿ ਹਨ ਤਾਂ ਕਿਉਂ ਨਾ ਵਿਆਹਾਂ ਨੂੰ ਬ੍ਰਾਹਮਣੀ ਜਕੜ 'ਚੋਂ ਕਢ ਕੇ ਸਿੱਧੇ ਸਾਦੇ ਢੰਗ ਨਾਲ ਆਪ ਹੀ ਕਰ ਲਿਆ ਜਾਇ । ਨਾਲ ਹੀ ਬਰਾਦਰੀਵਾਦ ਦੀਆਂ ਦੀਵਾਰਾਂ, ਜਿਨ੍ਹਾਂ ਭਾਰਤੀ ਸਮਾਜ ਨੂੰ ਬੁਰੀ ਤਰ੍ਹਾਂ ਵੰਡਿਆ ਹੋਇਆ ਸੀ ਤੇ ਵਰਣ ਭੇਦ ਦੀਆਂ ਵੰਡਾਂ ਤੋਂ ਲੈ ਕੇ ਅੰਦਰ ਹੀ ਅੰਦਰ ਹੋਰ ਛੋਟੀਆਂ ਛੋਟੀਆਂ ਘੁਰਨੀਆਂ ਨਾਲ ਤਕਸੀਮ ਕੀਤਾ ਹੋਇਆ ਸੀ, ਵੀ ਸਭ ਢਾਹ ਢੇਰੀ ਕਰਨ ਦਾ ਨਿਰਣਾ ਕੀਤਾ ਗਿਆ ।

ਜਦੋਂ ਇਸ ਪਰਕਾਰ ਦਾ ਵੈਸਾਖੀ ਦੇ ਦੀਵਾਨ ਵਿਚ ਐਲਾਨ ਹੋਇਆ ਤਾਂ ਉਤਸਾਹ ਦੀ ਇਹ ਸਿਖਰ ਸੀ ਕਿ ਬਾਰਾਂ ਪਰਵਾਰਾਂ ਨੇ ਉਸੇ ਵੇਲੇ ਆਪਣੇ ਆਪ ਨੂੰ ਪੇਸ਼ ਕਰ ਦਿਤਾ ਜਿਨ੍ਹਾਂ ਦੀਆਂ ਲੜਕੀਆਂ ਤੇ ਲੜਕੇ ਵਿਆਹੁਣ ਯੋਗ ਸਨ । ਸਭ ਤੋਂ ਪਹਿਲਾਂ ਪਿੰਡ ਧੂੜਕੋਟ ਜ਼ਿਲਾ ਫੀਰੋਜ਼ਪੁਰ ਦੇ ਭਾਈ ਜੋਗਾ ਸਿੰਘ ਨੇ ਆਪਣੀ ਲੜਕੀ ਦੀ ਸ਼ਾਦੀ ਸਤਿਗੁਰੂ ਰਾਮ ਸਿੰਘ ਜੀ ਦੀ ਇੱਛਾ ਅਨੁਸਾਰ ਕਰਨ ਦੀ ਬੇਨਤੀ ਕੀਤੀ । ਉਪਰੰਤ ਖੋਟੇ ਨਗਰ (ਫੀਰੋਜ਼ਪੁਰ) ਦੇ ਬਾਬਾ ਸਮੁੰਦ ਸਿੰਘ ਨੇ ਆਪਣੀ ਪੁੱਤਰੀ ਤੇ ਪੋਤਰੀ ਦੇ ਵਿਆਹ ਬਾਰੇ ਗੁਰੂ ਜੀ ਦੀ ਆਗਿਆ ਪਾਲਣ ਲਈ ਖੁਸ਼ੀ ਪਰਗਟ ਕੀਤੀ ।

ਭਾਈ ਜੋਗਾ ਸਿੰਘ ਜੀ ਨੇ ਧੂੜਕੋਟ ਵਿਖੇ ਅਨੰਦ-ਮੇਲਾ ਕਰਨ ਦੀ ਬੇਨਤੀ ਕੀਤੀ, ਪਰ ਸਮੁੰਦ ਸਿੰਘ ਜੀ ਨੇ ਨਾਲ ਆਏ ਹੋਰ ਸਜਣਾਂ ਨਾਲ ਸਲਾਹ ਮਸ਼ਵਰੇ ਪਿਛੋਂ ਸਤਿਗੁਰੂ ਜੀ ਨੂੰ ਅਗ੍ਰਹਿ ਕੀਤਾ ਕਿ ਇਹ ਪੁਰਾਣਾ ਵਿਆਹ-ਸਿਸਟਮ ਤੋੜ ਕੇ ਨਵੀਂ ਪਰਿਪਾਟੀ ਪਾਉਣ ਵਾਲਾ ਅਨੰਦ-ਮੇਲਾ ਉਹਨਾਂ ਦੇ ਪਿੰਡ ਖੋਟੀਂ ਹੀ ਕੀਤਾ ਜਾਵੇ । ਧੂੜ ਕੋਟ ਇਕ ਤਾਂ ਪਿੰਡ ਛੋਟਾ ਹੈ ਦੂਜੇ ਉਥੇ ਲੋੜੀਂਦੇ ਪ੍ਰਬੰਧ ਵੀ ਖਉਰੇ ਨਾ ਹੋ ਸਕਣ । ਖੋਟਿਆਂ ਵਾਲੇ ਤਾਂ ਸਾਧ ਸੰਗਤ ਅਤੇ ਜਾਵੀਆਂ-ਮਾਵੀਆਂ ਦੀ ਖੇਚਲ-ਖੱਬਲ ਵੀ ਝੱਲ ਲੈਣਗੇ ਅਤੇ ਹੋਰ ਵੀ ਔਖ-ਸੌਖ ਸਮੇਂ ਪਿੰਡ ਖੋਟਾ ਹੀ ਠੀਕ ਰਹੇਗਾ । ਨਾਲ ਦੇ ਪਿੰਡਾਂ ਦੇ ਨਾਮਧਾਰੀ ਵੀ ਏਸ ਸਮਾਗਮ ਤੇ ਹਰ ਤਰ੍ਹਾਂ ਇਮਦਾਦੀ ਹੋਣਗੇ । ਆਏ-ਗਏ ਦੀ ਸੇਵਾ ਕਰਨੀ ਵੀ ਸੁਖਾਲੀ ਹੋ ਜਾਵੇਗੀ ।

## ਪਿੰਡ ਖੋਟਿਆਂ ਦਾ ਆਨੰਦ-ਮੇਲਾ

ਅੰਮ੍ਰਿਤਸਰ ਵੈਸਾਖੀ ਦੇ ਸਮੇਂ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਖੋਟਿਆਂ ਵਿੱਚ ਅਨੰਦ-ਮੇਲਾ ਕਰਨ ਦੀ ਆਗਿਆ ਦੇ ਦਿਤੀ ਤੇ ਦਿਨ ਮੁਕੱਰਰ ਕਰ ਦਿਤਾ। ਜੇਠ ਸੁਦੀ 10, 1920 ਬਿ: (3 ਜੂਨ 1863)। ਵੈਸਾਖੀ ਤੋਂ ਪਿੰਡਾਂ ਨੂੰ ਪਰਤਦੇ ਨਾਮਧਾਰੀਆਂ ਨੇ ਸਮਾਜ ਸੁਧਾਰ ਦੀ ਇਸ ਨਵੀਂ ਰੀਤੀ ਦਾ ਜ਼ਿਕਰ ਆਪਣੇ ਆਪਣੇ ਇਲਾਕਿਆਂ ਵਿੱਚ ਖੂਬ ਕੀਤਾ। ਪਿੰਡ ਪਿੰਡ ਖਬਰ ਧੁੰਮ ਗਈ ਕਿ ਕੂਕੇ ਨਵੇਂ ਢੰਗ ਦੇ ਵਿਆਹ ਕਰਨ ਲਗੇ ਹਨ। ਬ੍ਰਾਹਮਣਾਂ ਤੋਂ ਬਿਨਾਂ ਆਪੇ ਹੀ ਸਾਹੇ ਸੋਧ ਕੇ ਆਪੇ ਹੀ ਵਿਆਹ ਕਰਨਗੇ।

ਏਧਰ ਬਾਬਾ ਸਮੁੰਦ ਸਿੰਘ ਤੇ ਹੋਰ ਨਾਮਧਾਰੀਆਂ ਨੇ ਰਸਤ-ਬਸਤ ਇਕੱਤਰ ਕਰਨ ਤੋਂ ਬਿਨਾਂ ਲੋਕ ਰਾਇ ਬਣਾਣ ਦੀ ਕੋਸ਼ਸ਼ ਵੀ ਕੀਤੀ ਅਤੇ ਹਰ ਤਰ੍ਹਾਂ ਦਾ ਪਰਬੰਧ ਕਰ ਲਿਆ ਕਿ ਅਨੰਦ ਕਾਰਜਾਂ ਵਿਚ ਕਿਸੇ ਤਰ੍ਹਾਂ ਦਾ ਵਿਘਨ ਨਾ ਪਵੇ, ਪਰ ਬਾਬਾ ਜੀ ਦੇ ਆਪਣੇ ਤੇ ਹੋਰ ਵਡੇ ਘਰਾਣਿਆਂ ਦੇ ਬ੍ਰਾਹਮਣਾਂ ਨੇ ਆ ਕੇ ਬਾਬਾ ਜੀ ਨੂੰ ਡਰਾਇਆ ਧਮਕਾਇਆ :

(1) ਪਹਿਲਾਂ ਤਾਂ ਬ੍ਰਾਹਮਣੀ ਢੰਗ ਤੋਂ ਬਾਹਰੇ ਕੋਈ ਵਿਆਹ, ਵਿਆਹ ਹੀ ਨਹੀਂ ਹੋਣਗੇ ਕਿਉਂਕਿ ਸ਼ਾਸਤਰ ਮਰਿਆਦਾ ਅਦਾ ਕਰਨ ਤੋਂ ਬਿਨਾਂ ਲੜਕੀ ਲੜਕੇ ਦਾ ਵਿਆਹ ਹੋ ਹੀ ਨਹੀਂ ਸਕਦਾ। ਜੋ ਵੀ ਤਰੀਕਾ ਵਰਤਿਆ ਜਾਵੇਗਾ ਉਹ ਗੈਰ ਕਾਨੂੰਨੀ ਹੋਵੇਗਾ। ਜੇ ਅਜਿਹੇ ਵਿਆਹ ਤੋਂ ਕੋਈ ਸੰਤਾਨ ਹੋਈ ਤਾਂ ਉਹ ਵੀ ਕਾਨੂੰਨੀ ਨਹੀਂ ਹੋਵੇਗੀ।

(2) ਦੂਸਰੇ, ਤੁਹਾਡੀ ਇਹ ਨਿਰਾਲੀ ਰੀਤ ਸਾਡੀ ਸਾਰੀ ਬਰਾਦਰੀ ਨਾਲ ਅਨਿਆਇ ਹੋਵੇਗਾ। ਇਸ ਤਰ੍ਹਾਂ, ਜੇ ਸਿੱਖਾਂ ਨੇ ਸਾਥੋਂ ਵਿਆਹ ਕਰਵਾਣੇ ਬੰਦ ਕਰ ਦਿਤੇ ਤਾਂ ਅਸੀਂ ਖਾਵਾਂਗੇ ਕਿਥੋਂ ? ਸਾਡਾ ਤਾਂ ਨਿਰਬਾਹ ਹੀ ਜਜਮਾਨਾਂ ਦੇ ਸਿਰ ਉਤੇ ਹੈ।

(3) ਤੀਜੇ, ਜੇ ਤੁਸੀਂ ਨਵੇਂ ਢੰਗ ਦੇ ਵਿਆਹ ਕਰਨ ਤੇ ਬਜ਼ਿਦ ਹੀ ਹੋਏ ਤਾਂ ਅਸੀਂ ਤੁਹਾਡੇ ਸਿਰ ਚੜ੍ਹ ਕੇ ਮਰ ਜਾਵਾਂਗੇ ਤੇ ਬ੍ਰਹਮ ਹੱਤਿਆ ਹੈ, ਦਾ ਪਾਪ ਤੁਹਾਨੂੰ ਤੇ ਤੁਹਾਡੇ ਗੁਰੂ ਨੂੰ ਲਗੇਗਾ।

ਸ਼ਾਸਤਰੀ ਮਰਿਆਦਾ ਅਨੁਸਾਰ ਵਿਆਹ ਦੇ ਅੱਠ ਵੱਖ ਵੱਖ ਤਰੀਕੇ ਹਨ। ਮਹਾਂ ਭਾਰਤ ਵਿੱਚ ਲਿਖਿਆ ਹੈ :

"ਵਿਦਵਾਨਾਂ ਨੇ ਕੰਨਿਆ ਸ਼ਕਤੀ ਅਨੁਸਾਰ ਬਸਤਰਾਂ, ਗਹਿਣਿਆਂ, ਭੂਸ਼ਣਾਂ ਨਾਲ ਸਜਾ ਕੇ ਗੁਣਵਾਨ ਵਰ ਨੂੰ ਬੁਲਾ ਕੇ, ਉਸ ਨੂੰ ਕੁਝ ਧਨ ਦੇ ਕੇ ਕੰਨਿਆ ਦਾਨ ਕਰਨਾ ਉੱਤਮ ਦੱਸਿਆ ਹੈ।

(ਇਸ ਢੰਗ ਨਾਲ ਕੀਤੇ ਕੰਨਿਆ ਦਾਨ ਨੂੰ ਬ੍ਰਹਮ ਵਿਆਹ ਆਖਿਆ ਗਿਆ ਹੈ - ਲੇਖਕ)।

"ਕੁਝ ਲੋਕੀਂ ਇਕ ਜੋੜਾ ਗਾਂ ਅਤੇ ਬੈਲ ਲੈ ਕੇ ਕੰਨਿਆ ਦਾਨ ਕਰਦੇ ਹਨ (ਇਹ ਆਰਸ਼ ਵਿਆਹ ਹੈ)

"ਕਿੰਨੇ ਹੀ ਮਨੁੱਖ ਨਿਯਤ ਧਨ ਲੈ ਕੇ ਕੰਨਿਆ ਦਾਨ ਕਰਦੇ ਹਨ। (ਇਸ ਨੂੰ ਆਸੁਰ ਵਿਆਹ ਦਾ ਨਾਮ ਦਿਤਾ ਗਿਆ ਹੈ - ਲੇਖਕ)

"ਕੁਝ ਲੋਕੀਂ ਤਾਕਤ ਨਾਲ ਕੰਨਿਆ ਦਾ ਹਰਣ (ਭਾਵ ਕੰਨਿਆ ਖੋਹ ਕੇ ਲੈ ਜਾਂਦੇ ਹਨ - ਲੇਖਕ) ਕਰਦੇ ਹਨ (ਇਸ ਵਿਆਹ ਦਾ ਨਾਂ ਰਾਕਸ਼ਸ ਵਿਆਹ ਹੈ - ਲੇਖਕ)।

"ਕੁਝ ਲੋਕੀਂ ਅਚੇਤ ਹਾਲਤ ਵਿਚ ਪਈ ਹੋਈ ਕੰਨਿਆਂ ਨੂੰ ਉਠਾ ਲੈ ਜਾਂਦੇ ਹਨ। (ਇਸ ਤਰੀਕੇ ਦੇ ਵਿਆਹ ਨੂੰ ਪਿਸ਼ਾਚ ਵਿਆਹ ਦੀ ਸੰਗਿਆ ਦਿਤੀ ਗਈ ਹੈ - ਲੇਖਕ)

"ਕੁਝ ਲੋਕੀਂ ਵਰ ਅਤੇ ਕੰਨਿਆਂ ਨੂੰ ਇਕਠਿਆਂ ਕਰ ਕੇ ਆਪ ਹੀ ਉਨ੍ਹਾਂ ਤੋਂ ਪ੍ਰਤਗਿਆ ਕਰਵਾਉਂਦੇ ਹਨ ਕਿ ਅਸੀਂ ਦੋਵੇਂ ਗ੍ਰਹਿਸਤ ਧਰਮ ਦਾ ਪਾਲਨ ਕਰਾਂਗੇ, ਮੁੜ ਕੰਨਿਆ ਦਾ ਪਿਤਾ ਦੋਵਾਂ ਦੀ ਪੂਜਾ ਕਰ ਕੇ ਗਹਿਣਿਆਂ ਨਾਲ ਸਜੀ ਹੋਈ ਕੰਨਿਆਂ ਦਾ ਵਰ ਲਈ ਦਾਨ ਕਰਦਾ ਹੈ। ਇਵੇਂ ਵਿਆਹੇ ਜਾਣ ਵਾਲੇ (ਪ੍ਰਜਾਪਤੀ ਵਿਆਹ ਦੀ ਰੀਤੀ ਨਾਲ) ਪਤਨੀ ਦੀ ਪ੍ਰਾਪਤੀ ਕਰਦੇ ਹਨ।

"ਕੁਝ ਲੋਕੀਂ ਆਰਸ਼ ਵਿਧੀ (ਯੱਗ) ਕਰ ਕੇ ਰਿਤਵਿਜਾਂ ਨੂੰ ਕੰਨਿਆਂ ਦੇਂਦੇ ਹਨ। ਇਵੇਂ ਵਿਆਹੇ ਜਾਣ ਵਾਲੇ (ਦੈਵ ਵਿਆਹ ਦੀ ਰੀਤੀ ਨਾਲ) ਪਤਨੀ ਪ੍ਰਾਪਤ ਕਰਦੇ ਹਨ। ਇਸ ਤਰ੍ਹਾਂ ਵਿਦਵਾਨਾਂ ਨੇ ਇਹ ਵਿਆਹ ਦਾ ਅਠਵਾਂ ਤਰੀਕਾ ਦਸਿਆ ਹੈ।"

(ਮਹਾਂ ਭਾਰਤ, ਭਾਗ ਦੂਜਾ, ਪੰਜਾਬੀ ਐਡੀਸ਼ਨ, ਭਾਸ਼ਾ ਵਿਭਾਗ ਪੰਜਾਬ) ਪਟਿਆਲਾ - ਪੰਨਾ 33)

ਪਰਸਪਰ ਗੱਲਾਂ-ਬਾਤਾਂ ਤੇ ਸਮਝ-ਸਮਝਾਈ ਤਾਂ ਚਲਦੀ ਰਹੀ, ਪਰ ਕੋਈ ਧਿਰ ਵੀ ਟੱਸ ਤੋਂ ਮੱਸ ਨਾ ਹੋਈ।

ਵੈਸਾਖੀ ਤੋਂ ਹਟਦਿਆਂ ਹੋਇਆਂ ਸਤਿਗੁਰੂ ਜੀ ਆਪਣੇ ਜਥੇ ਸਮੇਤ ਜਲੰਧਰ ਅਤੇ ਕਪੂਰਥਲਾ (ਉਦੋਂ ਰਿਆਸਤ) ਜ਼ਿਲਿਆਂ 'ਚੋਂ ਗੁਰਮਤ ਪਰਚਾਰ ਕਰਦੇ ਫਿਰੋਜ਼ਪੁਰ ਜ਼ਿਲੇ ਵਿਚ ਆ ਗਏ ਤੇ ਮਿਥੇ ਹੋਏ ਦਿਨ 2 ਜੂਨ 1863 ਨੂੰ ਖੋਟੇ ਨਗਰ ਵਿਚ ਪਹੁੰਚ ਗਏ। ਨਾਮਧਾਰੀਆਂ ਨੇ ਬਾਬਾ ਸਮੁੰਦ ਸਿੰਘ ਦੀ ਜ਼ਬਾਨੀ ਸਾਰੀ ਹਾਲਤ ਦੱਸੀ।

ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੀ ਤਾਕਤ ਵੀ ਤੋਲੀ ਤੇ ਵਿਆਹ ਦੀ ਥਾਂ ਤੇ ਆਨੰਦ ਕਾਰਜ ਕਰਨ ਵਾਲੇ ਅਗਵਾਈ ਯੋਗ ਨਾਮਧਾਰੀਆਂ ਨੂੰ ਵੀ ਟੋਹਿਆ। ਏਥੇ ਛੇ ਜੋੜਿਆਂ ਦੇ ਆਨੰਦ ਕਾਰਜ ਹੋਣੇ ਸਨ। ਲੜਕੀਆਂ ਅਤੇ ਲੜਕਿਆਂ ਵਾਲੇ ਪੂਰੀ ਤਿਆਰੀ ਵਿੱਚ ਆਏ ਹੋਏ ਸਨ। ਸਮਝੋ ਛੇ ਜੰਵਾਂ ਸੁਭਾਵਕ ਤੌਰ ਤੇ ਇਕੋ ਪਿੰਡ ਢੁੱਕੀਆਂ ਹੋਈਆਂ ਸਨ, ਪਰ ਇਹ ਜੰਵਾਂ ਗੁਰਮੁਖਾਂ ਦੀਆਂ ਸਨ ਜਿਨ੍ਹਾਂ ਵਾਸਤੇ ਗੁਰੂ ਕੇ ਲੰਗਰੋਂ ਵਾਧੂ ਕਿਸੇ ਉਚੇਚ ਦੀ ਲੋੜ ਨਹੀਂ ਸੀ ਅਤੇ ਜਿਨ੍ਹਾਂ ਵਿਛੇ ਹੋਏ ਮੰਜਿਆਂ -ਪਲੰਘਾਂ ਦੀ ਥਾਂ ਪਰਾਲੀ ਉਤੇ ਵਿਛਾਈਆਂ ਕਰ ਕੇ ਹੀ ਆਰਾਮ ਕਰ ਲੈਣਾ ਸੀ। ਜਿਨ੍ਹਾਂ ਸ਼ਰਾਬ ਪੀ ਕੇ ਗੰਦ-ਮੰਦ ਨਹੀਂ ਸੀ ਬੋਲਣਾ ਸਗੋਂ ਭਜਨ ਕਰਨਾ ਤੇ ਗੁਰਬਾਣੀ ਦੇ ਸ਼ਬਦ ਪੜ੍ਹਦਿਆਂ ਹੀ ਸਮੇਂ ਨੂੰ ਸੁਭਾਇਮਾਨ ਕਰਨਾ ਸੀ।

ਵਿਆਹਾਂ ਨੂੰ ਆਨੰਦ ਕਾਰਜਾਂ ਦੇ ਰੂਪ ਵਿਚ ਬਦਲਿਆ ਜਾਣ ਦੀ ਪਹਿਲੀ ਰਸਮ ਅਦਾ ਹੋਣ ਮਾਹੌਲ ਵਿਚ ਕਾਫੀ ਗਰਮੀ ਆ ਗਈ। ਪਿੰਡ ਦੇ ਲੋਕ ਅਤੇ ਬਾਹਰੋਂ ਆ ਜੁੜੇ ਤਮਾਸ਼ਬੀਨ ਭਾਂਤ ਸੁਭਾਂਤੀਆਂ ਗੱਲਾਂ ਕਰ ਰਹੇ ਸਨ। ਏਧਰ ਬ੍ਰਾਹਮਣ ਬਰਾਦਰੀ ਦੇ ਭਾ ਦੀਆਂ ਬਣੀਆਂ ਹੋਈਆਂ ਸਨ। ਉਹਨਾਂ ਨੂੰ ਕੋਈ ਸਮਝ ਨਹੀਂ ਸੀ ਆ ਰਹੀ ਕਿ ਉਹ ਇਸ ਰੀਤੀ-ਭੰਗ ਨੂੰ ਹੋੜਨ ਲਈ ਕੀ ਹੀਲਾ ਵਸੀਲਾ ਵਰਤਣ। ਤਾਂ ਵੀ ਉਹ ਮੂੰਹ ਆਈਆਂ ਕਰਨ-ਕਰਾਣ ਲਗੇ ਅਤੇ ਸੜ-ਮਰਨ ਤੱਕ ਦੇ ਡਰਾਵੇ ਦੇਂਦੇ ਗਲੀਆਂ ਵਿਚ ਘੁੰਮਣ ਲੱਗੇ।

ਨਾਮਧਾਰੀ ਸਮੁੱਚੇ ਤੌਰ ਤੇ ਉਤਸ਼ਾਹ ਵਿਚ ਸਨ ਕਿਉਂ ਕਿ ਜਿਵੇਂ ਉਹ ਪਿਛਲੇ ਛਿਆਂ ਸਾਲਾਂ ਤੋਂ ਇਕ ਤੋਂ ਅਨੇਕ ਹੁੰਦੇ ਚਲੇ ਆ ਰਹੇ ਸਨ ਤੇ ਸਭ ਆਲ-ਜੰਜਾਲ ਛਾਂਗਦੇ ਚਲੇ ਜਾ ਰਹੇ ਸਨ ਇਸ ਗੱਲ ਨੇ ਉਹਨਾਂ ਦੇ ਹੌਂਸਲੇ ਕਾਫੀ ਉਚੇ ਕੀਤੇ ਹੋਏ ਸਨ ਅਤੇ ਨਾਲੇ ਉਹ ਸਮਝਦੇ ਸਨ ਕਿ ਉਹਨਾਂ ਦੀ ਆਪਣੀ ਸੰਗਤ ਵਿਚ ਜੋ ਵੀ ਤਬਦੀਲੀਆਂ ਵਾਪਰਨ, ਇਹਨਾਂ ਨਾਲ ਕਿਸੇ ਨੂੰ ਕੀ।

ਸਤਿਗੁਰੂ ਰਾਮ ਸਿੰਘ ਜੀ ਦੇ ਉਦੱਮ ਅਤੇ ਪਰੇਰਣਾ ਨਾਲ ਨਾਮਧਾਰੀਆਂ ਨੇ ਹੁਣ ਤਕ ਪੰਜਾਬ ਦੇ ਅਨੇਕਾਂ ਪਿੰਡਾਂ ਦੀਆਂ ਧਰਮਸ਼ਾਲਾਵਾਂ ਵਿੱਚੋਂ ਗ੍ਰੰਥੀ ਸਿੰਘਾਂ ਵਲੋਂ ਬੇਪਰਵਾਹੀ ਕਾਰਨ ਸਿਉਂਕ- ਖਾਧੀਆਂ ਆਦਿ ਬੀੜਾਂ ਨੂੰ ਉਠਾ ਕੇ, ਸਾਫ ਕਰ ਕੇ ਲੋਕਾਂ ਨੂੰ ਗੁਰਬਾਣੀ ਦਾ ਅਦਬ ਤੇ ਪਾਠ ਕਰਨਾ ਸਿਖਾਇਆ ਸੀ। ਉਸ ਸਮੇਂ ਛਾਪੇ ਦੀਆਂ ਬੀੜਾਂ ਤਾਂ ਹੈ ਹੀ ਨਹੀਂ ਸਨ। ਬੜੀ ਮੁਸ਼ਕਲ ਨਾਲ ਕੁਝ ਲੋਕ ਹੱਥੀਂ ਲਿਖ ਕੇ ਗੁਰਬਾਣੀ ਦੀਆਂ ਪੋਥੀਆਂ ਤਿਆਰ ਕਰਦੇ ਅਤੇ ਫਿਰ ਮੁਨਾਸਬ ਭੇਟਾ ਲੈ ਕੇ ਪਿੰਡ ਵਾਲਿਆਂ ਜਾਂ ਗੁਰੂ ਸਵਾਰੇ ਪ੍ਰੇਮੀਆਂ ਨੂੰ ਦੇ ਦਿੰਦੇ। ਪਰ ਪਿਛਲੇ 20-25 ਸਾਲ ਦੇ ਦੌਰਾਨ ਸਿੱਖੀ ਦੀ ਪਤਨ ਵਲ ਜਾਂਦੀ ਹਾਲਤ ਨੇ ਗੁਰਬਾਣੀ ਵਲੋਂ ਸਿਖਰ ਦੀ ਬੇਧਿਆਨੀ ਕਰ-ਕਰਵਾ ਦਿਤੀ ਸੀ।

ਗੁਰੂ ਰਾਮ ਸਿੰਘ ਜੀ ਨੇ ਨਾਮਧਾਰੀਆਂ ਨੂੰ, ਜੋ ਗੁਰਮੁਖੀ ਅੱਖਰ ਜਾਣਦੇ ਸਨ, ਪੰਜ ਪੱਤਰੇ ਰੋਜ਼ਾਨਾ ਨੇਮ ਨਾਲ ਪੜ੍ਹਨ ਦੀ ਪਰਿਪਾਟੀ ਚਲਾਈ ਤੇ ਅਨਪੜ੍ਹਾਂ ਨੂੰ ਗੁਰਮੁਖੀ ਅੱਖਰ ਪੜ੍ਹਨੇ ਜ਼ਰੂਰੀ ਕਰ

ਦਿਤੇ। ਇਸ ਲਈ ਨਾਮਧਾਰੀਆਂ ਨੂੰ ਸ੍ਰੀ ਆਦਿ ਗਰੰਥ ਦੀ ਬਾਣੀ ਦਾ ਸਾਰ-ਤੱਤ ਅਤੇ ਪੜ੍ਹਨ ਪੜ੍ਹਾਣ ਆਉਂਦਾ ਸੀ।

ਨਾਮਧਾਰੀਆਂ ਨੂੰ ਗੁਰਬਾਣੀ ਦਾ ਪਾਠ ਤੇ ਗੁਰੂ ਦੀ ਹੋਂਦ ਇਕ ਅਜਿਹੀ ਸਮੱਗਰੀ ਮਿਲ ਗਈ ਸੀ ਕਿ ਉਹਨਾਂ ਦੇ ਜੀਵਨ ਵਿੱਚ ਖੁਲ੍ਹ-ਖੁਲ੍ਹ ਜਾਂਦੀਆਂ। ਉਹਦੇ ਸ਼ਬਦਾਂ ਦਾ ਭਾਵ-ਅਰਥ, ਉਹਦੀ ਬੋਲੀ ਦੀ ਮਿਠਾਸ ਅਤੇ ਆਤਮ ਪਰਮਾਤਮ ਦੇ ਭੇਦ ਮਿਟਾਣ ਵਾਲੀ ਵਿਆਖਿਆ - ਇਹ ਸਭ ਚੀਜ਼ਾਂ ਉਹਨਾਂ ਨੂੰ ਪਿਉ-ਦਾਦੇ ਦਾ ਗੁਪਤ ਖਜ਼ਾਨਾ ਦਰਸਾਂਦੀਆਂ ਸਨ ਅਤੇ ਅੱਜ ਗੁਰਬਾਣੀ ਦੀਆਂ ਲਾਵਾਂ ਨਾਲ ਵਿਆਹ-ਕਾਰਜ ਨੇ ਅਨੰਦ-ਕਾਰਜ ਵਿਚ ਬਦਲ ਜਾਣਾ ਸੀ। ਸਿੱਖਾਂ ਅੰਦਰ ਵਿਸ਼ੇਸ਼ ਚਾਉ ਸੀ।

ਦੂਜੇ ਪਾਸੇ ਬ੍ਰਾਹਮਣਾਂ ਵਾਸਤੇ ਕਾਫੀ ਪਰੇਸ਼ਾਨੀ ਸੀ। ਉਹਨਾਂ ਨੰਬਰਦਾਰਾਂ, ਜ਼ੈਲਦਾਰਾਂ ਤੇ ਸਫੈਦਪੋਸ਼ਾਂ ਆਦਿ ਦੀ ਮਦਦ ਲਈ, ਪਰ ਸਮੁੱਚੇ ਤੌਰ ਤੇ ਸਤਿਗੁਰੂ ਅਤੇ ਸੰਗਤ ਦਾ ਅਜਿਹਾ ਪੁੰਨ ਪਰਤਾਪ ਸੀ ਕਿ ਕਿਸੇ ਦੀ ਦਾਲ ਗਲਦੀ ਨਹੀਂ ਸੀ ਜਾਪਦੀ।

## 3 ਜੂਨ, 1863

ਤਿੰਨ ਵਜੇ ਤੜਕੇ ਹੀ ਖੋਟਿਆਂ ਪਿੰਡ ਦੇ ਖੂਹਾਂ ਤੇ ਰੌਣਕ ਲਗ ਗਈ। ਭੌਣੀਆਂ-ਡੋਲ ਖੜਕਣ ਲਗੇ। ਜਲ ਪਰਮੇਸ਼ਰ ਦੇ ਗੜਵੇ ਸਿਰਾਂ ਵਿਚ ਉਲੱਦਦਿਆਂ ਹੀ ਨਾਮਧਾਰੀਆਂ ਵਲੋਂ "ੴ ਸਤਿਨਾਮੁ ਕਰਤਾ ਪੁਰਖੁ, ਨਿਰਭਉ, ਨਿਰਵੈਰੁ" ਸ਼ੁਰੂ ਹੋ ਜਾਂਦਾ ਤੇ ਜਿਨ੍ਹਾਂ ਨੂੰ ਬਾਣੀ ਨਹੀਂ ਸੀ ਪੜ੍ਹਨੀ ਆਉਂਦੀ ਉਹ ਚੁਅੱਖਰੇ ਭਜਨ ਲਈ ਮੂੰਹ ਹਿਲਾਣ ਲਗ ਪੈਂਦੇ। ਇਸ ਵੇਲੇ ਗੁਰਬਾਣੀ ਦੀਆਂ ਇਹ ਤੁਕਾਂ ਰੂਪਮਾਨ ਹੋ ਰਹੀਆਂ ਸਨ :

ਭਿੰਨੀ ਰੈਨੜੀਏ ਚਾਮਕਨਿ ਤਾਰੇ।
ਜਾਗਨਿ ਸੰਤ ਜਨਾ ਮੇਰੇ ਰਾਮ ਪਿਆਰੇ।
ਰਾਮ ਪਿਆਰੇ ਸਦਾ ਜਾਗਹਿ ਨਾਮ ਸਿਮਰਹਿ ਅਨ ਦਿਨੋ।
ਚਰਨ ਕਮਲ ਧਿਆਨ ਹਿਰਦੈ ਪ੍ਰਭ ਬਿਸਰ ਨਾਹੀ ਇਕ ਖਿਨੋ।

ਆਸਾ ਦੀ ਵਾਰ ਦੇ ਕੀਰਤਨ ਲਈ ਜਿਹੜਾ ਥਾਂ ਮੁਕੱਰਰ ਸੀ, ਇਸ਼ਨਾਨ ਕਰ ਕਰ ਸੰਗਤਾਂ ਉਥੇ ਆਉਣ ਅਤੇ ਆਦਰ ਪੂਰਵਕ, ਕੀਰਤਨੀਆਂ ਨੂੰ ਸਿਰ ਝੁਕਾ ਕੇ, ਮੁਨਾਸਬ ਜਗਹ ਤੇ ਬੈਠਣ ਲਗੀਆਂ। ਦੀਵਾਨ ਵਿਚ ਇਕ ਪਾਸੇ ਰਾਗੀ ਸੱਜਣ ਆਸਾ ਦੀ ਵਾਰ ਦਾ ਸਵੇਰ ਦੇ ਰਾਗਾਂ ਵਿਚ ਗਾਇਨ ਕਰ ਰਹੇ ਸਨ ਦੂਜੇ ਪਾਸੇ ਗੁਰੂ ਰਾਮ ਸਿੰਘ ਜੀ ਦਾ ਆਸਣ ਵਿਛ ਗਿਆ। ਸਮੇਂ ਸਿਰ ਸਤਿਗੁਰੂ ਰਾਮ ਸਿੰਘ ਜੀ ਵੀ ਜੈਕਾਰਿਆਂ ਦੀ ਧੁਨ ਵਿਚ ਦੀਵਾਨ ਸਥਾਨ ਪਹੁੰਚ ਗਏ। ਆਪਦੇ ਆਸਣ ਤੇ ਸੁਸ਼ੋਭਤ ਹੁੰਦਿਆਂ ਹੀ ਸੇਵਕ ਸਿੱਖ ਭੇਟਾ ਧਰ ਧਰ ਨਮਸਕਾਰ ਕਰਨ ਲਗੇ।

ਗੁਰਬਾਣੀ ਦਾ ਕੀਰਤਨ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ, ਗੁਰਬਾਣੀ ਦੀ ਸਾਰ ਜਾਣਨ ਵਾਲੇ ਸੁਣਦੇ ਵੇਖਦੇ ਝੂੰਮ-ਝੂੰਮ ਉਠਦੇ।

ਪੰਡਾਲ ਵਿਚ ਸਤਿਗੁਰੂ ਜੀ ਅਤੇ ਸੰਗਤ ਦੇ ਵਿਚਕਾਰਲੇ ਖੁਲ੍ਹੇ ਥਾਂ ਵਿਚ ਇਕ ਜਗਹ ਹਵਨ-ਕੁੰਡ ਬਣਵਾਇਆ ਗਿਆ। ਸੁੱਚੇ, ਸਫੈਦ ਬਸਤਰਾਂ ਵਿਚ ਇਸ਼ਨਾਨ ਕੀਤੇ ਸੱਤ ਸਿੰਘ ਕਮਰ ਕੱਸੇ ਲਈ ਕੁੰਡ ਦੁਆਲੇ ਘਾਹ-ਪਰਾਲੀ ਆਦਿ ਵਿਛਾ ਕੇ ਆਸਣਾਂ ਉਪਰ ਬੈਠ ਕੇ ਅੰਮ੍ਰਿਤ ਅਤੇ ਹਵਨ ਦੀਆਂ ਬਾਣੀਆਂ ਪੜ੍ਹਨ ਲਗੇ। ਵਿਆਹ-ਢੰਗ ਨੂੰ ਅਨੰਦ ਕਾਰਜ ਵਿਚ ਬਦਲਣ ਲਈ ਹਵਨ ਕਰਨ ਦੀ ਮਰਿਆਦਾ ਨੂੰ ਸੋਧ ਲਿਆ ਗਿਆ। ਵੇਦ ਮੰਤਰਾਂ ਦੀ ਥਾਏਂ (1) ਚਉਪਈ ਪਾਤਸ਼ਾਹੀ 10: ਪੁਨਿ ਰਾਛਸ ਕਾ ਕਾਟਾ ਸੀਸਾ, (2) ਜਪੁ (3) ਜਾਪੁ (ਪਾ:10), (4) ਚੰਡੀ ਚਰਿੱਤਰ (ਪਾ:10) (5) ਅਕਾਲ ਉਸਤਤ ਬਾਣੀਆਂ ਪੜ੍ਹੀਆਂ ਗਈਆਂ। ਛੇਵਾਂ ਸਰੀਰ, ਬੇਰੀ ਦੀਆਂ ਜਾਂ ਪਲਾਹ ਦੀਆਂ ਛੋਟੀਆਂ- ਛੋਟੀਆਂ ਕੀਤੀਆਂ ਲੱਕੜਾਂ ਹਵਨ ਕੁੰਡ ਵਿਚ ਟਿਕਾ ਉਪਰ ਸਮੱਗਰੀ ਦੀਆਂ ਅਹੂਤੀਆਂ ਪਾਉਂਦਾ ਅਤੇ ਸੱਤਵਾਂ ਸੁੱਚੇ ਜਲ ਦਾ ਛੱਟਾ ਦੇ ਕੇ ਅਗਨੀ ਨੂੰ ਭੜਕਾਂਦਾ। ਇਹ ਦੋਵੇਂ ਸਿੰਘ ਚੁਅੱਖਰਾ ਭਜਨ ਕਰਦੇ ਕਰਦੇ ਆਪਣੀ ਡਿਊਟੀ ਨਿਭਾਂਦੇ।

ਸਾਰਾ ਵਾਤਾਵਰਣ ਖੁਸ਼ਬੂਦਾਰ ਹੋ ਗਿਆ ਕਿਉਂ ਕਿ ਹਵਨ ਵਿਚ ਪੈ ਰਹੀ ਸਮੱਗਰੀ ਵਿਚ ਸਾਰੀਆਂ ਵਸਤਾਂ ਦੀ ਸੁਗੰਧੀ ਐਸੀ ਸੀ ਜੋ ਅਗਨੀ ਦੁਆਰਾ ਜਲਦਿਆਂ ਆਲੇ-ਦੁਆਲੇ ਅਤੇ ਅਕਾਸ਼ ਮੰਡਲ ਅੰਦਰ ਇਕ ਸ਼ੁੱਧਤਾ ਸੰਚਾਰ ਕਰ ਰਹੀ ਸੀ। (ਹਵਨ ਸਮੱਗਰੀ ਵਿਚ ਹੇਠ ਲਿਖੀਆਂ ਚੀਜ਼ਾਂ ਸੰਭਵ ਮਿਕਦਾਰ ਵਿੱਚ ਪਾਈਆਂ : ਚੰਦਨ, ਸੁਰਖ, ਚੰਦਨ ਸਫੈਦ, ਛੜ, ਮੁਥਰਾ, ਇੰਦਰ ਜੌਂ, ਭੋਜ ਪੱਤਰ, ਸੁਪਾਰੀ, ਦਾਖ, ਛੁਹਾਰੇ, ਖੋਪਾ ਗਰੀ, ਬਾਦਾਮ, ਗੁੱਗਲ, ਕੇਸਰ, ਮੁਸ਼ਕ ਕਾਫੂਰ, ਲੌਂਗ, ਤਿਲ ਦੇਸੀ ਜੌਂ, ਕਸਤੂਰੀ, ਸੰਧੂਰ, ਇਲਾਇਚੀ ਛੋਟੀ, ਘਿਉ ਅਤੇ ਖੰਡ)।

ਦਰਸ਼ਕਾਂ ਉਤੇ ਇਸ ਮਰਿਆਦਾ ਦਾ ਵੱਖ-ਵੱਖ ਪ੍ਰਭਾਵ ਪੈ ਰਿਹਾ ਸੀ। ਸਾਤਵਿਕ ਲੋਕਾਂ ਨੂੰ ਇਹ ਸਭ ਕੁਝ ਸਤਿਜੁਗੀ, ਦੈਵੀ ਤੇ ਪਿਆਰਾ-ਪਿਆਰਾ ਲਗਦਾ ਸੀ। ਰਾਜਸੀ ਲੋਕਾਂ ਨੂੰ ਇਸ ਸਭ ਕਾਸੇ ਪਿਛੇ ਕੋਈ ਚਾਲ ਛਿਪੀ ਹੋਈ ਜਾਪਦੀ ਸੀ, ਪਰ ਤਾਮਸੀ ਲੋਕਾਂ ਨੂੰ ਇਹ ਨਜ਼ਾਰਾ ਪਖੰਡ ਪੂਰਣ ਲਗ ਰਿਹਾ ਸੀ ਅਤੇ ਉਹ ਈਰਖਾ ਨਾਲ ਵੀ ਸੜ ਰਹੇ ਸਨ। ਸਵੇਰ ਦਾ ਸੁਹਾਵਣਾ ਤੇ ਸੁਖਦਾਈ ਸਮਾਂ ਬ੍ਰਾਹਮਣਾਂ ਦੇ ਅੰਦਰ ਕਰੋਧ ਦੇ ਭਾਂਬੜ ਬਾਲ-ਬਾਲ ਪਰਚੰਡ ਕਰ ਰਿਹਾ ਸੀ।

ਸੂਰਜ-ਦਰਸ਼ਨ ਹੁੰਦਿਆਂ ਹੀ ਆਸਾ ਦੀ ਵਾਰ ਦੀ ਸਮਾਪਤੀ ਹੋ ਗਈ। ਤਦ ਤੱਕ ਸ੍ਰੀ ਆਦਿ ਗਰੰਥ ਜੀ ਦੀ ਬੀੜ ਵੀ ਲੈ ਆਂਦੀ ਗਈ, ਅਤੇ ਛੇ ਜੋੜੇ, ਅਨੰਦ ਕਾਰਜ ਹੋਣ ਵਾਲੇ ਬੱਚਿਆਂ ਦੇ ਵੀ ਸਫੈਦ ਵਿਛਾਈ ਕੀਤੀ ਹੋਈ ਜਗਹ ਤੇ ਆ ਬੈਠੇ। ਤਦੇ ਖਬਰ ਜੁ ਗੁੱਸੇ ਵਿਚ ਆਏ ਪੰਜ-ਸੱਤ ਬ੍ਰਾਹਮਣ ਵੀ ਰੌਲਾ-ਰਪਾ ਪਾਂਦੇ ਹੋਏ ਦੀਵਾਨ ਸਥਾਨ ਵਿਚ ਆ ਗਏ।

ਸਿੱਖਾਂ ਰੋਕਿਆ : ਦਰਸ਼ਨ ਕਰੋ, ਪਰ ਖੱਪ ਨਾ ਪਾਉ।

ਉਹ ਮੁਤਾਣੇ ਹੋਏ ਪੰਡਾਲ ਦੇ ਦਰਮਿਆਨ ਆ ਗਏ। ਸੰਗਤ ਸ਼ਾਂਤ ਸੁਣ ਵੇਖ ਰਹੀ ਸੀ। ਵਿਆਹ ਕਰਵਾਣ ਵਾਲੇ ਜੋੜੇ ਉਤਸੁਕ ਸਨ। ਜਾਂਵੀ ਹਰ ਹਾਲਤ ਦਾ ਟਾਕਰਾ ਕਰਨ ਲਈ ਤਿਆਰ ਸਨ। ਸਤਿਗੁਰੂ ਜੀ ਅਗੇ ਫਰਿਆਦ ਹੋਈ :

"ਤੁਸੀਂ ਸਾਡਾ ਅੱਗਾ ਕਿਉਂ ਮਾਰਨ ਲਗੇ ਹੋ। ਜੇ ਲੋਕਾਂ ਨੇ ਇਕ ਇਕ ਕਰ ਕੇ ਸਾਡੇ ਕਰਨ ਵਾਲੇ ਕਾਰਜ ਆਪ ਹੀ ਕਰਨੇ ਸ਼ੁਰੂ ਕਰ ਦਿੱਤੇ ਤਾਂ ਸਾਡੀ ਰੋਟੀ ਦਾ ਕੀ ਬਣੇਗਾ ?"

ਸਤਿਗੁਰੂ ਜੀ ਨੇ ਸਮਝਾਇਆ : "ਸੱਜਣੋਂ ! ਤੁਸੀਂ ਬ੍ਰਾਹਮਣ ਆਪਣੇ ਉਤਮ ਕਰਮਾਂ ਅਤੇ ਵਧੀਆ ਜੀਵਨ ਕਰ ਕੇ ਹੀ ਸਮਾਜ ਵਿਚੋਂ ਉਚੇ ਸਾਓ ਪਰ ਹੁਣ ਤਾਂ ਤੁਸੀਂ ਆਪ ਗਏ ਗੁਜ਼ਰੇ ਹੋ ਗਏ ਹੋ। ਸਾਨੂੰ ਤਾਂ ਗੁਰਬਾਣੀ ਦਸਦੀ ਹੈ :

ਸੋ ਬ੍ਰਹਮਣ ਜੋ ਬਿੰਦੈ ਬ੍ਰਹਮੁ
ਜਪੁ ਤਪੁ ਸੰਜਮੁ ਕਮਾਵੈ ਕਰਮੁ
ਸੀਲ ਸੰਤੋਖ ਕਾ ਰਖੈ ਧਰਮੁ
ਬੰਧਨ ਤੋੜੈ ਹੋਵੈ ਮੁਕਤੁ
ਸੋਈ ਬ੍ਰਹਮਣੁ ਪੂਜਣ ਜੁਗਤੁ।

(ਸਲੋਕ ਵਾਰਾਂ ਤੇ ਵਧੀਕ)

ਤੁਸੀਂ ਹੁੱਕੇ ਪੀਂਦੇ ਹੋ। ਮਾਸ-ਸ਼ਰਾਬ ਤੁਹਾਡੇ ਘਰੀਂ ਵੀ ਆਣ ਵੜਿਆ ਹੈ। ਲੋਕਾਂ ਨੂੰ ਝੂਠੇ ਵਹਿਮਾਂ-ਭਰਮਾਂ ਵਿੱਚ ਪਾ ਕੇ ਫਜ਼ੂਲ ਜਿਹੇ ਰਸਮਾਂ-ਰਿਵਾਜ਼ਾਂ ਦੇ ਜੰਜਾਲ ਵਿੱਚ ਕੱਸ ਕੱਸ ਕੇ ਮਾਰਨ ਤੇ ਤੁਲੇ ਹੋਏ ਹੋ। ਹੁਣ ਤੁਹਾਡੀ ਪਹਿਲਾਂ ਜੇਹੀ ਥਾਂ ਕਿਵੇਂ ਰਹੇ ?

"ਪਰ ਵਿਆਹ ਕਰਨੇ ਕਰਵਾਣੇ ਤਾਂ ਸਾਡੀ ਉਚ ਜਾਤੀ ਦੇ ਹਿੱਸੇ ਹੀ ਆਇਆ ਹੈ। ਅਤੇ ਜੇ ਅਸੀਂ ਇਸ ਨੂੰ ਸ਼ਾਸਤਰੀ ਮਰਿਆਦਾ ਅਨੁਸਾਰ ਨ ਕਰੀਏ ਤਾਂ ਇਹ ਕਾਨੂੰਨੀ ਕਿਵੇਂ ਹੋ ਸਕਦੇ ਹਨ ? ਤੁਹਾਡੇ ਆਪੂੰ ਕੀਤੇ ਵਿਆਹ ਸਰਕਾਰੇ ਦਰਬਾਰੇ ਵੀ ਪਰਵਾਨ ਨਹੀਂ ਹੋ ਸਕਦੇ।" ਆਗੂ ਬ੍ਰਾਹਮਣਾਂ ਨੇ ਆਖਿਆ।

  

"ਪੰਡਿਤ ਜੀ !

ਜਾਤਿ ਕਾ ਗਰਬੁ ਨ ਕਰੀਅਹੁ ਕੋਈ ।
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ।
ਜਾਤਿ ਕਾ ਗਰਬੁ ਨ ਕਰ ਮੂਰਖ ਗਵਾਰਾ ।
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ।
ਚਾਰੇ ਵਰਨ ਆਖੈ ਸਭੁ ਕੋਈ ।
ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ।

(ਭੈਰਉ ਮ: 3)

ਸਤਿਗੁਰਾਂ ਤਾਂ ਸਾਨੂੰ ਇੰਜ ਹੀ ਦੱਸਿਆ ਹੈ । ਅਸਾਂ ਤੁਹਾਡੇ ਧਰਮ ਸ਼ਾਸਤਰ ਨਹੀਂ ਚੁੱਕੇ-ਚੁਰਾਏ । ਸਿੱਖ ਹੋਣ ਦੇ ਨਾਤੇ ਸਾਡਾ ਤਾਂ ਆਧਾਰ ਹੀ ਗੁਰਬਾਣੀ ਹੈ ਅਤੇ ਅਸਾਂ ਏਸੇ ਦੀਆਂ ਚਾਰ ਲਾਵਾਂ ਪੜ੍ਹ ਕੇ, ਵਿਆਹ ਨਹੀਂ, ਅਨੰਦ ਕਾਰਜ ਕਰਨੇ ਹਨ । ਤੁਹਾਡੇ ਕੀਤੇ ਵਿਆਹ ਝਮੇਲੇ ਹਨ, ਸਾਡੇ ਕੀਤੇ ਅਨੰਦ ਸਚਮੁੱਚ ਖੁਸ਼ੀ ਬਖਸ਼ਣ ਵਾਲੇ ਹੋਣਗੇ ।

"ਪਰ ਤੁਸੀਂ ਸਰਕਾਰ ਨੂੰ ਇਹ ਕਿਵੇਂ ਸਾਬਤ ਕਰ ਸਕੋਗੇ ਕਿ ਇਹ ਕਾਨੂੰਨੀ ਹਨ ।" ਬ੍ਰਾਹਮਣਾਂ ਦਾ ਹਠ ਇਕ ਨੇ ਸਪਸ਼ਟ ਕੀਤਾ ।

"ਸਾਡੇ ਇਹ ਸਮੂਹਕ ਅਨੰਦ, ਸਾਧ ਸੰਗਤ ਦੇ ਰੂਬਰੂ, ਬੱਚਿਆਂ ਅਤੇ ਬੀਬੀਆਂ ਨੂੰ ਪਵਿੱਤਰ ਗ੍ਰਹਿਸਤ ਮਾਰਗ ਵਿਚ ਪਰਵੇਸ਼ ਕਰਵਾਣਗੇ । ਸਾਨੂੰ ਚਿੰਤਾ ਨਹੀਂ ਸਰਕਾਰ ਇਹਨਾਂ ਨੂੰ ਪਰਵਾਨ ਕਰਦੀ ਹੈ ਜਾਂ ਨਹੀਂ - ਸਾਡਾ ਸਮਾਜ ਇਹਨਾਂ ਨੂੰ ਪਰਵਾਨ ਕਰੇਗਾ । ਅੰਗਰੇਜ਼ ਸਰਕਾਰ ਨੂੰ ਅਸੀਂ ਆਪਣੇ ਰੀਤੀ ਰਿਵਾਜਾਂ ਦੇ ਸੁਧਾਰ ਵਿਚ ਦਖਲ ਯੋਗ ਨਹੀਂ ਸਮਝਦੇ ।"

ਪਰ ਬ੍ਰਾਹਮਣਾਂ ਦੇ ਅੰਦਰ ਤਾਂ ਕਰੋਧ ਦੇ ਅਲੰਬੇ ਮੱਚ ਰਹੇ ਸਨ । ਉਹਨਾਂ ਦਾ ਖਿਆਲ ਸੀ ਸ਼ਾਇਦ ਗੁਰੂ ਮਹਾਰਾਜ ਉਹਨਾਂ ਦੀ ਬੇਨਤੀ ਤੇ ਪਤੀਜ ਜਾਣਗੇ । ਹੁਣ ਜਦੋਂ ਉਹਨਾਂ ਵੇਖਿਆ ਕਿ ਇਹ ਟਲਣ ਵਾਲੇ ਨਹੀਂ ਤਾਂ ਬ੍ਰਾਹਮਣਾਂ ਆਖਰੀ ਪੱਤਾ ਦਾਅ ਤੇ ਲਾਇਆ :

"ਚੰਗਾ ਫਿਰ, ਅਸੀਂ ਤੁਹਾਡੇ ਸਾਹਮਣੇ ਹੀ ਪ੍ਰਾਣ ਤਿਆਗ ਦਿਆਂਗੇ । ਅਤੇ ਤੁਹਾਨੂੰ ਬ੍ਰਹਮ ਹੱਤਿਆ ਦਾ ਪਾਪ ਲਗੇਗਾ ।"

ਸਤਿਗੁਰੂ ਜੀ ਨੇ ਫੇਰ ਧੀਰਜ ਨਾਲ ਆਖਿਆ :

ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖ ਸਾਰ ।
ਸੋ ਬ੍ਰਾਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ ।
ਹਰਿ ਸਾਲਾਹੇ ਹਰਿ ਪੜੇ ਗੁਰ ਕੈ ਸਬਦਿ ਵੀਚਾਰਿ ।
ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ ।
ਅਗੈ ਜਾਤਿ ਨਾ ਪੁਛੀਐ, ਕਰਣੀ ਸਬਦੁ ਹੈ ਸਾਰ ।
ਹੋਰ ਕੂੜੁ ਪੜਣਾ, ਕੂੜੁ ਕਮਾਵਣਾ, ਬਿਖਿਆ ਨਾਲਿ ਪਿਆਰੁ ।
ਅੰਦਰਿ ਸੁਖੁ ਨ ਹੋਵਈ, ਮਨਮੁਖ ਜਨਮੁ ਖੁਆਰੁ ।
ਨਾਨਕ ਨਾਮ ਰਤੇ ਸੇ ਉਬਰੇ ਗੁਰ ਕੈ ਹੇਤਿ ਅਪਾਰਿ ।

(ਮਾਰੂ ਵਾਰ ਮ: 3)

ਸਤਿਗੁਰੂ ਜੀ ਦੇ ਸ਼ਬਦ ਦੀ ਸਮਾਪਤੀ ਵੀ ਬ੍ਰਾਹਮਣਾਂ ਕੋਲੋਂ ਉਡੀਕੀ ਨਾ ਗਈ ਤੇ ਉਹ ਸੜ-ਮਰਨ ਦਾ ਰੌਲਾ ਪਾਉਣ ਲਗ ਪਏ । ਦੀਵਾਨ ਸਥਾਨ-ਤਣਾਉ-ਭਰਪੂਰ ਹੋ ਗਿਆ । ਲੋਕਾਂ ਨੂੰ ਸਮਝ ਨਹੀਂ ਸੀ ਆ ਰਿਹਾ ਕਿ ਇਸ ਸਾਰੀ ਗੱਲ ਬਾਤ ਦਾ ਅੰਤ ਕੀ ਹੋਵੇਗਾ ਕਿ ਪ੍ਰਬੰਧਕ ਸਿੰਘਾਂ ਵਿਚੋਂ ਵੀ ਜਵਾਬੀ ਹੰਗਾਮਾ ਉਠ ਖਲੋਤਾ । ਇਸ ਰੌਲੇ ਰੱਪੇ ਵਿਚ ਸਤਿਗੁਰੂ ਜੀ ਨੇ ਸਾਰੇ ਮਾਹੌਲ ਨੂੰ ਸ਼ਾਂਤ ਕਰਵਾਣ ਲਈ ਲਲਕਾਰਾ ਮਾਰਿਆ :

"ਚੰਗਾ ਫਿਰ ਜੇ ਇਹ ਸ਼ਰਾਰਤ ਕਰਨੋਂ ਬਾਜ ਨਹੀਂ ਆਉਂਦੇ ਤਾਂ ਜੋ ਬਹੁਤਾ ਸੜ ਮਰਨ ਨੂੰ ਕਾਹਲਾ ਹੈ ਉਹ ਸਾਹਮਣੇ ਆਵੇ, ਅਸੀਂ ਹੀ ਪਵਿੱਤਰ ਅਗਨੀ ਵਿਚ ਉਸ ਨੂੰ ਹੋਮ ਦਿੰਦੇ ਹਾਂ । ਜੋ ਲਗਦੈ ਪਾਪ ਲਗ ਜਾਵੇ ।"

ਅਤੇ ਏਸ ਲਲਕਾਰ ਨੇ ਦੀਵਾਨ ਵਿੱਚ ਸੱਨਾਟਾ ਪੈਦਾ ਕਰ ਦਿੱਤਾ । ਹੁਣ ਦਿਸਦਾ ਪਿਆ ਸੀ ਕਿ ਪਿਛਲੀ ਰਸਮ ਟੁੱਟ ਕੇ ਹੀ ਰਹੇਗੀ ਅਤੇ ਨਵੀਂ ਦਾ ਸ੍ਰੀ ਗਣੇਸ਼ ਹੋ ਹੀ ਗਿਆ ।

ਏਨੇ ਚਿਰ ਨੂੰ ਕਿਸੇ ਨੇ ਉਚੀ ਸਾਰੀ ਜੈਕਾਰਾ ਛਡ ਦਿਤਾ ਅਤੇ ਇਸ ਦੀ ਗੂੰਜਵੀਂ ਅਵਾਜ਼ ਵਿਚ ਬ੍ਰਾਹਮਣ ਦੀਵਾਨ ਵਿਚੋਂ ਖਿਸਿਆਨੇ ਜਿਹੇ ਹੋ ਕੇ ਨਿਕਲ ਗਏ । ਪਰ ਉਹਨਾਂ ਦਾ ਸਾੜ ਮੱਠਾ ਨਹੀਂ ਸੀ ਪਿਆ । ਉਹ ਸਲਾਹ ਕਰ ਕੇ ਬਾਘਾ ਪੁਰਾਣਾ (ਜ਼ਿਲਾ ਫੀਰੋਜ਼ਪੁਰ) ਦੇ ਠਾਣੇ ਨੂੰ ਭੜਕਾਹਟ ਭਰੀਆਂ ਗੱਲਾਂ ਕਰਦੇ ਤੁਰ ਪਏ ਅਤੇ ਏਧਰ ਸ਼ਾਂਤ, ਉਤਸ਼ਾਹੀ ਤੇ ਦਿਲਚਸਪ ਮਾਹੌਲ ਵਿਚ ਅਨੰਦ ਕਾਰਜ ਆਰੰਭ ਹੋ ਗਏ ।

## ਹਰਿ ਪਹਿਲੜੀ ਲਾਵ

ਬੀਬੀਆਂ ਦੀਵਾਨ ਵਿਚ ਗੁੱਛੂ-ਮੁਛੂੰ ਤੇ ਕੁੰਜ-ਵਲ੍ਹੇਟੀ ਇਕ ਗੰਢੜੀ ਵਾਂਗ ਨਹੀਂ ਬੈਠੀਆਂ ਸਨ ਸਗੋਂ ਆਪਣੇ ਮਰਦ ਸਾਥੀ ਨਾਲ ਨੰਗੇ ਮੂੰਹ, ਸਫੈਦ ਬਸਤਰਾਂ ਵਿਚ ਸ਼ੋਭਾ ਪਾ ਰਹੀਆਂ ਸਨ । ਇਹਨਾਂ ਜੋੜਿਆਂ ਨੂੰ ਇਕ ਇਕ ਕਰ ਕੇ ਵਿਧੀਵਤ ਅੰਮ੍ਰਿਤ ਛਕਾਇਆ । ਉਪਰੰਤ ਪ੍ਰਬੰਧਕਾਂ 'ਚੋਂ ਇਕ ਨੇ ਲੜਕੀ ਦੇ ਦੁੱਪਟੇ ਦੀ ਕੰਨੀ ਲੈ ਕੇ ਅਤੇ ਲੜਕੇ ਦੇ ਮੋਢੇ ਵਾਲੇ ਸਾਫੇ ਦੀ ਕੰਨੀ ਨਾਲ ਗੰਢ ਦੇ ਕੇ ਗੰਢ ਚਤਰਾਵਾ ਕਰ ਦਿਤਾ । ਇਸ ਗਲ ਨੂੰ ਮੁੱਖ ਰੱਖ ਕੇ ਕਿ ਗੁਰੂ ਕੇ ਲੰਗਰ ਦੀ ਸਹਾਇਤਾ ਕੀਤੀ ਜਾਇ ਸਵਾ-ਸਵਾ ਰੁਪਿਆ ਦੁਹਾਂ ਧਿਰਾਂ ਤੋਂ ਲੈ ਕੇ ਗੰਢ ਚਤਰਾਵੇ ਵਾਲੀਆਂ ਕੰਨੀਆਂ ਵਿੱਚ ਗੰਢ ਦਿਤਾ ਗਿਆ ।

ਉਪਰੰਤ ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਹਵਨ-ਕੁੰਡ ਦੁਆਲੇ ਗੱਡੀ ਹੋਈ ਵੇਦੀ ਦੇ ਆਦਰ ਅਤੇ ਹਵਨ-ਕੁੰਡ ਵਿਚਾਲੇ ਵਿਛਾਈ ਹੋਈ ਪਰਾਲੀ ਆਦਿ ਤੇ ਬੀਬੀਆਂ ਅਤੇ ਲੜਕੇ ਆਪਣੇ ਆਪਣੇ ਸਾਥ ਨਾਲ ਖਲੋ ਗਏ । ਲਾਵਾਂ ਦੇ ਉਚਾਰਨ ਨਾਲ ਅੱਗੇ ਲੜਕਾ ਅਤੇ ਪਿਛੇ ਲੜਕੀ ਛੀਏ ਜੋੜੇ ਹੀ ਇਕ ਇਕ ਲਾਂਵ ਨਾਲ ਹਵਨ-ਕੁੰਡ ਦੀ ਪਰਕਰਮਾ ਕਰਨ ਲੱਗੇ । ਪਰਕਰਮਾ ਹਵਨ-ਕੁੰਡ ਨੂੰ ਖੱਬੇ ਰੱਖ ਕੇ ਹੋ ਰਹੀ ਸੀ ।

ਚਾਰ ਲਾਵਾਂ ਨਾਲ, ਚਾਰ ਫੇਰੇ ਹਵਨ-ਕੁੰਡ ਦੁਆਲੇ ਲਾ ਕੇ ਅਨੰਦ ਦੀ ਰਸਮ ਪੂਰੀ ਹੋ ਗਈ ।

ਰਾਗੀਆਂ ਨੇ ਪੜ੍ਹਿਆ :

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ।
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ।
ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ।
ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ।
ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨਾ ਜਾਇਆ ।
ਵੀਆਹੁ ਹੋਆ ਮੇਰੇ ਬਾਬੋਲਾ ਗੁਰ ਮੁਖੇ ਹਰਿ ਪਾਇਆ ।2।

(ਸਿਰੀ ਰਾਗੁ ਮਹਲਾ 4, ਘਰੁ 2, ਛੰਤ)

ਅਤੇ ਇਸ ਸ਼ਬਦ ਦਾ ਦੂਹਰਾ ਉਚਾਰਣ ਸੰਗਤ ਵਲੋਂ ਹੁੰਦਾ ਰਿਹਾ ਜਿਸ ਨਾਲ ਸਾਰੇ ਵਾਤਾਵਰਣ ਵਿੱਚ ਇਕ ਖੁਸ਼ੀ, ਉਮਾਹ ਅਤੇ ਸ਼ਕਤੀ ਉਤਪੰਨ ਹੋ ਗਈ । ਉਪਰੰਤ ਪੰਜ ਪੌੜੀਆਂ 'ਅਨੰਦ' ਦੀਆਂ ਗਾ ਕੇ ਅਰਦਾਸਾ ਕਰ ਦਿੱਤਾ ਗਿਆ ਅਤੇ ਏਹੋ ਸਾਰੀ ਅਨੰਦ ਦੀ ਮਰਿਯਾਦਾ ਸੀ ।

ਇਸ ਢੰਗ ਨਾਲ ਜਿਥੇ ਛੇ ਜੋੜਿਆਂ ਦੇ ਕਾਰਜ ਕਰ ਦਿਤੇ ਗਏ ਓਥੇ ਇਹਨਾਂ ਵਿਚੋਂ ਚਾਰ ਜੋੜਿਆਂ ਦੇ ਵਿਆਹ ਜਿਨ੍ਹਾਂ ਦੀ ਰੋਟੀ ਦੀ ਸਾਂਝ ਸੀ ਉਹਨਾਂ ਦੀ ਬੇਟੀ ਦੀ ਸਾਂਝ ਵੀ ਸਥਾਪਤ ਕਰਨ ਲਈ ਕੀਤੇ ਗਏ ਸਨ ਜਿਵੇਂ ਇਕ ਤਰਖਾਣਾ ਦੀ ਲੜਕੀ ਦਾ ਅਨੰਦ ਕਾਰਜ ਅਰੋੜਿਆਂ ਦੇ ਲੜਕੇ ਨਾਲ ਕੀਤਾ ਗਿਆ । ਇਕ ਅਰੋੜਿਆਂ ਦੀ ਪੁਤਰੀ ਦਾ ਛੀਂਬਿਆਂ ਨਾਲ ।

ਦਰਸ਼ਕਾਂ ਨੇ ਵੇਖਿਆ ਜੋ ਕੰਮ ਰਾਤ-ਰਾਤ ਭਰ ਹੁੰਦਾ ਰਹਿੰਦਾ ਸੀ ਬ੍ਰਾਹਮਣਾਂ ਦੇ ਚੱਕਰ ਵਿੱਚ ਪੈ ਕੇ, ਉਸ ਨੂੰ ਨਾਮਧਾਰੀਆਂ ਆਪਣੇ ਹੱਥ ਵਿੱਚ ਲੈ ਲਿਆ ਸੀ ਤੇ ਉਹ ਘੰਟੇ-ਅੱਧੇ-ਘੰਟੇ ਵਿੱਚ ਭੁਗਤ ਗਿਆ ਸੀ। ਨਾ ਵਾਜਾ, ਨਾ ਭੰਡ-ਨਕਲੀਏ, ਨਾ ਜੰਞ-ਜਾਂਞੀਆਂ ਦੇ ਜਲਊ, ਨਾ ਆਤਸ਼ਬਾਜੀਆਂ, ਨਾ ਮਿਠਾਈਆਂ ਤੇ ਲਾਗ-ਪੱਤਰ, ਨਾ ਦਿੱਤਾ, ਨਾ ਦਾਜ-ਏਨੀ ਸਰਲ ਰਸਮ ਦੇ ਕੌਣ ਨ ਸਦਕੇ ਜਾਂਦਾ।

ਗੁਰੂ ਰਾਮ ਸਿੰਘ ਜੀ ਨੇ ਐਲਾਨ ਕੀਤਾ : ਸਾਧ ਸੰਗਤ ਜੀ ! ਇਸ ਤੋਂ ਪਹਿਲਾਂ ਦੇ ਜਿੰਨੇ ਵਿਆਹ ਹਨ, ਕੀ ਉਹ ਮੇਰਾ ਹੈ ਜਾਂ ਤੁਹਾਡੇ, ਉਹ ਸਭ ਬ੍ਰਾਹਮਣੀ ਰਸਮਾਂ ਅਧੀਨ ਹੋਏ ਹਨ। ਗੁਰ ਮਰਿਆਦਾ ਅਨੁਸਾਰ ਅਨੰਦ ਕਾਰਜ ਏਹੋ ਹਨ ਜੋ ਆਪਦੇ ਸਾਹਮਣੇ ਕੀਤੇ ਗਏ ਹਨ। ਇਸ ਬਾਣੀ ਦੀ ਵਰਤੋਂ ਆਨੰਦ ਕਾਰਜਾਂ ਵਾਸਤੇ ਅੱਜ ਤੋਂ ਹੀ ਜਾਰੀ ਕੀਤੀ ਜਾਂਦੀ ਹੈ। ਅੱਗੇ ਤੋਂ ਹਰ ਸਿੱਖ ਗੁਰਬਾਣੀ ਵਿਚੋਂ ਲਾਵਾਂ ਵਾਲੇ ਸ਼ਬਦਾਂ ਨਾਲ ਅਨੰਦ ਕੀਤਾ ਕਰੋ। ਅਸਲ ਵਿਚ ਇਹੋ ਗੁਰਸਿੱਖੀ ਦੀ ਰਹੁ-ਰੀਤ ਹੈ ਜਿਸ ਵਿਚ ਗੁਰੂ ਆਸ਼ੇ ਅਨੁਸਾਰ ਸਾਤਵਿਕਤਾ ਰਹੇ। ਇਕ ਗੱਲ ਹੋਰ ਜੋ ਸਭ ਨੇ ਧਿਆਨ ਵਿੱਚ ਰੱਖਣੀ ਹੈ ਉਹ ਹੈ ਉਮਰ ਬਾਰੇ ਅਨੰਦ ਕਾਰਜ ਸਮੇਂ ਲੜਕੀਆਂ ਦੀ ਉਮਰ ਘੱਟੋ ਘੱਟ ਸੋਲਾਂ ਸਾਲ ਜ਼ਰੂਰ ਹੋਵੇ ਅਤੇ ਲੜਕਿਆਂ ਨੂੰ ਅਠਾਰਾਂ ਤੋਂ ਘੱਟ ਨਾ ਵਿਆਹਿਆ ਜਾਵੇ। ਉਮੀਦ ਹੈ ਸਾਧ ਸੰਗਤ ਨਿਡਰ ਹੋ ਕੇ ਇਸ ਢੰਗ ਦੇ ਵਿਆਹਾਂ ਦਾ ਪਰਚਲਣ ਕਰੇਗੀ ਅਤੇ ਕਿਤੇ ਵੀ ਬ੍ਰਾਹਮਣਾਂ ਦੇ ਡ੍ਰਮ-ਡਰਾਵਿਆਂ ਤੋਂ ਨਹੀਂ ਡਰੇਗੀ।

ਜਿਨ੍ਹਾਂ ਜੋੜਿਆਂ ਦੇ 3 ਜੂਨ, 1863 ਨੂੰ ਗੁਰਮਤਿ ਅਨੁਸਾਰ ਪਹਿਲਾਂ ਕਾਰਜ ਹੋਏ ਉਹਨਾਂ ਦੀ ਏਨੀ ਕੁ ਜਾਣਕਾਰੀ ਪ੍ਰਾਪਤ ਹੋ ਸਕੀ ਹੈ :

1. ਭਾਈ ਜੋਗਾ ਸਿੰਘ ਧੁੜਕੋਟ (ਜ਼ਿ: ਫੀਰੋਜ਼ਪੁਰ) ਦੀ ਪੁਤਰੀ ਬੀਬੀ ਬਿਸ਼ਨ ਕੌਰ ਦਾ। ਮੁਠਡਿਆਂ (ਜਿ: ਜਲੰਧਰ) ਦੇ ਭਾਈ ਫਤਹ ਸਿੰਘ ਦੇ ਸਪੁੱਤਰ ਸ੍ਰੀ ਬੀਰ ਸਿੰਘ ਨਾਲ।
2. ਸੂਬਾ, ਬਾਬਾ ਸਮੁੰਦ ਸਿੰਘ ਪਿੰਡ ਖੋਟੇ (ਜਿ: ਫੀਰੋਜ਼ਪੁਰ) ਦੀ ਪੁਤਰੀ ਪਿੰਡ ਠਰੀ (ਜਿ: ਫੀਰੋਜ਼ਪੁਰ) ਵਿਖੇ ਵਿਆਹੀ।
3. ਭਾਈ ਬੁੱਧ ਸਿੰਘ ਦੀ ਪੁਤਰੀ ਪ੍ਰੇਮ ਕੌਰ ਧੁਲੇਤੇ (ਜਿ: ਜਲੰਧਰ) ਵਿਚ ਵਿਆਹੀ।
4. ਸੰਤ ਫਤਹ ਸਿੰਘ ਦੀ ਪੁਤਰੀ ਦੇਸ ਕੌਰ ਨਿਹਾਲੇ ਵਾਲਾ (ਜਿ: ਫੀਰੋਜ਼ਪੁਰ) ਵਿਆਹੀ।
5. ਸੰਤ ਕਾਲਾ ਸਿੰਘ ਦੀ ਪੁਤਰੀ ਪਿੰਡ ਦੌਧਰ (ਜਿ: ਫੀਰੋਜ਼ਪੁਰ) ਵਿਆਹੀ।
6. ਭਾਈ ਸੁੰਦਰ ਸਿੰਘ ਦੀ ਪੁਤਰੀ ਪਿੰਡ ਉਬੋਕੇ (ਜ਼ਿ: ਅੰਮ੍ਰਿਤਸਰ) ਵਿਚ ਵਿਆਹੀ।

## ਅੰਗਰੇਜ਼ਾਂ ਦੀ ਨਜ਼ਰ ਵਿਚ

ਬਾਹਲੇ ਵਿਸਤਾਰ ਵਿਚ ਨਾ ਜਾਂਦਿਆਂ, ਏਥੇ ਏਨਾ ਕਹਿਣਾ ਹੀ ਕਾਫੀ ਹੈ ਕਿ ਖੋਟਿਆਂ ਦੇ ਅਤੇ ਲਾਗ ਪਾਸ ਦੇ ਬ੍ਰਾਹਮਣਾਂ ਨੇ ਬਾਘੇ ਪੁਰਾਣੇ (ਜ਼ਿ: ਫੀਰੋਜ਼ਪੁਰ) ਥਾਣੇ ਵਿਚ ਜਾ ਹਾਲ ਪਾਹਰਿਆ ਕੀਤੀ ਕਿ ਕੂਕਿਆਂ ਦੇ ਗੁਰੂ ਨੇ ਜਿਥੇ ਸਾਡੀ ਮਾਣ ਪ੍ਰਤਿਸ਼ਟਾ ਨੂੰ ਲੱਤ ਮਾਰ ਕੇ ਤੇ ਜੁਗਾਂ ਤੋਂ ਚਲੀ ਆਉਂਦੀ, ਪਿਤਾ ਪੁਰਖੀ ਵਿਆਹਾਂ ਸ਼ਾਦੀਆਂ ਦੀ ਸ਼ਾਸਤਰੀ ਰੀਤ ਤੋੜੀ ਹੈ, ਉਥੇ ਨਾਲ ਹੀ ਪੰਜ-ਸੱਤ ਸੌ ਦੇ ਇਕੱਠ ਸਾਹਵੇਂ ਐਸੀਆਂ ਗੱਲਾਂ ਵੀ ਕੀਤੀਆਂ ਹਨ ਜਿਸ ਤੋਂ ਅੰਗਰੇਜੀ ਸਰਕਾਰ ਨੂੰ ਖਤਰਾ ਹੋ ਸਕਦਾ ਹੈ ਕਿਉਂ ਕਿ ਕੂਕਿਆਂ ਦਾ ਗੁਰੂ ਬਾਹਾਂ ਉਲਾਰ ਉਲਾਰ ਕਹਿੰਦਾ ਹੈ :

★ਅੰਗਰੇਜ਼ਾਂ ਦਾ ਰਾਜ ਖਤਮ ਹੋ ਜਾਵੇਗਾ।
★ਮੁੜ ਕੇ ਖਾਲਸਾ ਰਾਜ ਸਥਾਪਤ ਹੋ ਜਾਵੇਗਾ।
★ਕੁੜੀਆਂ-ਮੰਡਿਆਂ ਅਤੇ ਬਾਲੇ-ਬੁੱਢੇ ਨੂੰ ਗੁਰਮੁਖੀ ਪੜ੍ਹਾਓ ਅਤੇ ਆਪਣੇ ਸਕੂਲਾਂ ਵਿਚ ਪੜ੍ਹਾਓ,
★ ਅੰਗਰੇਜ਼ੀ ਤਾਲੀਮ ਦਾ ਬਾਈਕਾਟ ਕਰੋ।
★ ਗੋਰਿਆਂ ਦੀ ਨੌਕਰੀ ਨਾ ਕਰੋ।
★ ਇਹਨਾਂ ਦੀਆਂ ਕਚਹਿਰੀਆਂ, ਰੇਲਾਂ, ਡਾਕ-ਤਾਰ, ਆਦਿ ਦਾ ਬਾਈਕਾਟ ਕਰੋ।

ਗੱਲਾਂ ਇਹ ਤਾਂ ਹੋਈਆਂ ਹੀ ਸਨ, ਪਰ ਕਈ ਤਰ੍ਹਾਂ ਦੀਆਂ ਹੋਰ ਵੀ ਝੂਠੀਆਂ-ਸੱਚੀਆਂ ਵਧਾ-ਵਧਾ ਕੀਤੀਆਂ।

ਸਤਿਗੁਰੂ ਰਾਮ ਸਿੰਘ ਜੀ ਨੂੰ ਖੋਟਿਆਂ ਤੋਂ ਅੰਗਰੇਜ਼ ਦੀ ਪੁੱਛ-ਪੜਤਾਲ ਦਾ ਸਾਹਮਣਾ ਕਰਨਾ ਪਿਆ। ਅਜੇ ਸਤਿਗੁਰੂ ਜੀ ਖੋਟਿਆਂ ਵਿਚ ਹੀ ਸਨ ਕਿ 6 ਜੂਨ ਨੂੰ ਇਕ ਹਵਲਦਾਰ ਨੇ ਖੋਟੀਂ ਪਹੁੰਚ ਕੇ ਸਾਰੀ ਜਾਣਕਾਰੀ ਇਕੱਤਰ ਕੀਤੀ ਅਤੇ ਖੋਟਿਆਂ ਦੇ ਲਾਗ ਪਾਸ ਦੇ ਲੋਕਾਂ ਅਤੇ ਨੰਬਰਦਾਰਾਂ ਦੇ ਬਿਆਨ ਕਲਮਬੰਦ ਕੀਤੇ। ਉਹਨਾਂ ਨੇ ਬਿਆਨਾਂ ਦੇ ਆਧਾਰ ਤੇ 7 ਜੂਨ ਨੂੰ ਫੀਰੋਜ਼ਪੁਰ ਦੇ ਸੁਪ੍ਰੰਟੰਡੈਂਟ ਪੁਲਿਸ ਨੇ ਰੀਪੋਰਟ ਤਿਆਰ ਕਰਕੇ ਲਾਟ ਸਾਹਿਬ ਨੂੰ ਭੇਜੀ। ਲਾਟ ਸਾਹਿਬ ਨੇ ਪੰਜਾਬ ਸਰਕਾਰ ਦੇ ਸਕੱਤਰ ਨੂੰ ਹੁਕਮ ਦਿੱਤਾ ਕਿ ਡੀ.ਸੀ. ਫੀਰੋਜ਼ਪੁਰ ਮਿ: ਥਾਮਸ ਆਪ ਇਕ ਦਮ ਖੋਟਿਆਂ ਵਿਖੇ ਪਹੁੰਚੇ ਤੇ ਮੁਨਾਸਬ ਕਾਰਵਾਈ ਕਰੋ। ਜੇ ਜ਼ਰੂਰਤ ਸਮਝੋ ਤਾਂ ਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਕਰ ਲਵੋ।

ਚਾਰ ਪੰਜ ਦਿਨਾਂ ਦੇ ਅੰਦਰ ਅੰਦਰ ਸ਼ਕਾਇਤ, ਬਿਆਨ, ਰੀਪੋਰਟ, ਹੁਕਮ ਅਤੇ ਉਨ੍ਹਾਂ ਉਤੇ ਅਮਲ ਹੋਣ ਦੀ ਨੌਬਤ ਆ ਗਈ। ਇਹ ਉਸ ਵੇਲੇ ਦੀ ਗੱਲ ਹੈ ਜਦੋਂ ਰਸਲ-ਰਸਾਲ ਦੇ ਵਸੀਲੇ ਬੜੇ ਸਾਧਾਰਣ ਸਨ। ਪਰ ਇਸ ਘਟਨਾ ਨੂੰ ਏਨਾ ਮਹੱਤਵ ਦਿੱਤਾ ਗਿਆ ਕਿ 3 ਜੂਨ ਤਕ ਡੀ.ਸੀ. ਖੁਦ ਖੋਟਿਆਂ ਵਿਚ ਤਸ਼ਰੀਫ ਲੈ ਆਇਆ। ਗੁਰੂ ਰਾਮ ਸਿੰਘ ਜੀ ਨੂੰ ਮਿਲਿਆ ਅਤੇ ਉਸ ਨੇ ਪੰਜਾਬ ਸਰਕਾਰ ਦੇ ਹੁਕਮ ਸਾਦਰ ਕੀਤੇ :

1. ਜ਼ਿਲਾ ਫੀਰੋਜ਼ਪੁਰ ਵਿਚ ਅੱਗੇ ਤੋਂ ਕੋਈ ਮੇਲਾ ਜਾਂ ਦੀਵਾਨ ਨਹੀਂ ਹੋ ਸਕਦਾ।
2. ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਬਾਹਰੋਂ ਆਏ ਅਨੁਆਈਆਂ ਨੂੰ ਮੰਜ਼ਲੇ ਮੰਜ਼ਲੀ ਪੁਲਿਸ ਨਿਗਰਾਨੀ ਹੇਠ ਭੈਣੀ ਸਾਹਿਬ ਪਹੁੰਚਾਇਆ ਜਾਵੇ।

ਇਸ ਹੁਕਮ ਤੇ ਤਾਮੀਲ ਕਰਦਿਆਂ 9 ਜਾਂ 10 ਜੂਨ 1863 ਨੂੰ ਗੁਰੂ ਜੀ ਨੂੰ ਸਾਥੀਆਂ ਸਮੇਤ ਬਾਘੇ ਪੁਰਾਣੇ ਦੇ ਥਾਣੇ ਲੈ ਜਾ ਕੇ 14 ਜੂਨ ਤਕ ਭੈਣੀ ਸਾਹਿਬ ਭੇਜ ਦਿਤਾ ਗਿਆ।

ਇਸ ਤੋਂ ਪਿਛੋਂ ਬਿਨਾਂ ਆਗਿਆ ਮੇਲੇ ਮਸਾਹਬੇ ਕਰਨ ਅਤੇ ਉਨ੍ਹਾਂ ਤੇ ਜਾਣ-ਆਉਣ ਦੀ ਰਕ ਲੱਗ ਗਈ।

ਗੱਲ ਏਥੇ ਹੀ ਨਹੀਂ ਮੁੱਕੀ, ਸਗੋਂ ਲਗਾਤਾਰ 28 ਦਿਨ ਗੁਰੂ ਰਾਮ ਸਿੰਘ ਜੀ ਨੂੰ ਲੁਧਿਆਣੇ ਪਹੁੰਚ ਕੇ ਡੀ.ਸੀ. ਦੇ ਪੇਸ਼ ਹੋਣਾਂ ਪੈਂਦਾ ਰਿਹਾ।

ਭੈਣੀ ਸਾਹਿਬ ਪੁਲਿਸ ਦੀ ਨਜ਼ਰ ਹੇਠ ਕਰ ਦਿਤਾ ਗਿਆ।

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਨਜ਼ਰਬੰਦੀ ਨੂੰ ਕਿਵੇਂ ਨਜਿੱਠਿਆ ਅਤੇ ਨਾਮਧਾਰੀ ਸੰਗਤਾਂ ਵਿਚ ਕਿਵੇਂ ਆਪਣੇ ਪ੍ਰੋਗਰਾਮ ਚਾਲੂ ਰੱਖੇ ਅਤੇ ਨਾਲ ਹੀ ਸਿੱਖੀ ਹੋਰ ਫੈਲਾਣ ਲਈ ਕੀ ਕੀ ਤਰੱਦਦ ਕੀਤੇ, ਇਥੇ ਇਹਨਾਂ ਗੱਲਾਂ ਦੀ ਵਿਆਖਿਆ ਲਈ ਯੋਗ ਥਾਂ ਨਹੀਂ। ਏਥੇ ਅਸਾਂ ਕੇਵਲ ਇਸਤ੍ਰੀਆਂ ਨਾਲ ਸੰਬੰਧਤ ਗੱਲਾਂ ਬਾਰੇ ਹੀ ਜ਼ਿਕਰ ਕਰਨਾ ਹੈ।

## ਅਨੰਦ ਵਿਸਤਾਰ

ਪਵਿੱਤਰ ਸੁਗੰਧੀ ਵਾਂਗ ਇਹ ਗੱਲ ਸਾਰੇ ਪੰਜਾਬ ਵਿਚ ਹੁਲ ਗਈ ਕਿ ਕੂਕਿਆਂ ਦੇ ਗੁਰੂ ਨੇ ਜੋ ਵਿਆਹ-ਸ਼ਾਦੀਆਂ ਦੀ ਨਵੀਂ ਰੀਤ ਤੋਰੀ ਹੈ ਅਸਲ ਵਿਚ ਗੁਰਮਤਿ ਦੇ ਵਿਆਹ-ਕਾਰਜ ਤਾਂ ਹਨ ਹੀ ਉਹ। ਇਸ ਲਈ ਸਿੱਖਾਂ ਨੂੰ ਤਾਂ ਉਹਨਾਂ ਦੀ ਰੀਤ ਅਨੁਸਾਰ ਹੀ ਅਨੰਦ-ਕਾਰਜ ਕਰਨੇ-ਕਰਾਣੇ ਚਾਹੀਦੇ ਹਨ, ਪਰ ਨਾਮਧਾਰੀਆਂ ਦੇ ਬੱਚੇ ਬੱਚੀਆਂ ਦੀਆਂ ਸ਼ਾਦੀਆਂ ਤਾਂ ਸ਼ੁਰੂ ਹੀ ਗੁਰ ਮਰਿਆਦਾ ਨਾਲ ਹੋ ਗਈਆਂ।

ਅਤੇ ਇਹ ਅਨੰਦ ਮਰਿਆਦਾ ਦੀ ਰਸਮ ਏਨੀ ਹਰਮਨ ਪਿਆਰੀ ਹੋ ਗਈ ਕਿ ਅਨੇਕਾਂ ਕੂਕਿਆਂ ਨੇ ਜਿਨ੍ਹਾਂ ਇਸ ਤੋਂ ਪਹਿਲਾਂ ਬ੍ਰਾਹਮਣੀ ਢੰਗ ਅਨੁਸਾਰ ਵਿਆਹ ਕਰਵਾਏ ਸਨ, ਦੋਬਾਰਾ ਆਪਣੇ ਅਨੰਦ ਪੜ੍ਹਾਏ ਤੇ ਕਿਤੇ-ਕਿਤੇ ਤਾਂ ਇਸ ਲਹਿਰ ਨੇ ਏਨਾਂ ਜ਼ੋਰ ਫੜਿਆ ਕਿ ਮਾਂ-ਬਾਪ ਦਾ ਅਨੰਦ ਕਾਰਜ ਹੋ ਰਿਹਾ ਸੀ ਤੇ ਲਾਵਾਂ ਪੜ੍ਹ ਰਹੇ ਸਨ ਉਹਨਾਂ ਦੇ ਬੱਚੇ।

ਜਦੋਂ ਕੋਈ ਚੀਜ਼ ਤਹਿਰੀਕ ਬਣਦੀ ਹੈ, ਅੰਦੋਲਨ ਦਾ ਰੂਪ ਧਾਰਦੀ ਹੈ ਉਦੋਂ ਵਿਚਾਰਾਂ ਦੀ ਇਕ ਅਜਿਹੀ ਰਉਂ ਚਲ ਪੈਂਦੀ ਹੈ ਕਿ ਪਿਛਲੀਆਂ ਸਭ ਗੱਲਾਂ ਬੋਦੀਆਂ ਪੈ ਜਾਦੀਆਂ ਹਨ ਅਤੇ ਉਹ ਆਪ ਤੋਂ

ਆਪ ਚੁਰਮੁਰਾਂਦੀਆਂ ਚਲੀਆਂ ਜਾਂਦੀਆਂ ਹਨ। ਪੁੱਤਰਾਂ ਵੱਲੋਂ ਮਾਪਿਆਂ ਦੇ ਅਨੰਦ ਕਾਰਜ ਦੀ ਮਿਸਾਲ ਹਾਜ਼ਰ ਹੈ :

ਸ. ਲਾਲ ਸਿੰਘ ਪਿੰਡ ਘੁਮਟੀ (ਰਿਆਸਤ ਸੰਗਰੂਰ) ਅਤੇ ਉਹਨਾਂ ਦੀ ਸੁਪਤਨੀ ਮਾਈ ਪ੍ਰਤਾਪ ਕੌਰ ਉਦੋਂ 60 ਸਾਲ ਦੀ ਉਮਰ ਦਾ ਜੋੜਾ ਸਨ ਜਦੋਂ ਅਨੰਦ ਕਾਰਜਾਂ ਦੀ ਤਹਿਰੀਕ ਵੇਲੇ ਉਹਨਾਂ ਆਪਣਾ ਅਨੰਦ ਕਾਰਜ ਦੋਬਾਰਾ ਪੜ੍ਹਵਾਇਆ। ਇਕ ਤਕੜਾ ਮੇਲਾ ਕੀਤਾ, ਦੂਰ ਨੇੜੇ ਦੀ ਨਾਮਧਾਰੀ ਸੰਗਤ ਸੱਦੀ। ਦੋਵੇਂ ਬਜ਼ੁਰਗ ਹਵਨ ਆਦਿ ਕਰਵਾ ਕੇ ਤੇ ਵੇਦੀ ਗੱਡ ਕੇ, ਲਾਵਾਂ ਲੈਣ ਲਈ ਬੈਠ ਗਏ ਅਤੇ ਉਹਨਾਂ ਦੇ ਵੱਡੇ ਪੁੱਤਰ ਸ. ਹਰੀ ਸਿੰਘ ਨੇ ਮਾਤਾ ਪਿਤਾ ਦੇ ਅਨੰਦ ਦੀਆਂ ਲਾਵਾਂ ਪੜ੍ਹੀਆਂ।

ਰੁਪਾਣਾ (ਅੱਜ ਕਲ੍ਹ ਜਿ: ਮੁਕਤਸਰ) ਦੇ ਭਾਈ ਵਜ਼ੀਰ ਸਿੰਘ ਨੇ ਵੀ ਵੇਦ ਰੀਤੀ ਵਾਲਾ ਵਿਆਹ ਉਧੇੜ ਕੇ ਗੁਰਮਤਿ ਅਨੁਸਾਰ ਬਾਕਾਇਦਾ ਹਵਨ ਕਰਵਾ ਕੇ ਵੇਦੀ ਗੱਡ ਕੇ ਲਾਵਾਂ ਪੜ੍ਹਵਾਈਆਂ ਅਤੇ ਆਪਣੇ ਆਪ ਨੂੰ ਅਨੰਦ ਕਾਰਜੀ ਲੋਕਾਂ ਦੇ ਬਰਾਬਰ ਕੀਤਾ।

ਇੰਜ ਹੀ ਵਿਧਵਾ-ਵਿਆਹਾਂ ਬਾਰੇ ਵੀ ਨਾਮਧਾਰੀ ਸਿੰਘਾਂ ਨੇ ਪਿਛਲੇ ਕੁਝ ਭਰਮ ਜਾਲ ਤਾਰ-ਤਾਰ ਕਰਕੇ ਆਪਣੀਆਂ ਬੱਚੀਆਂ ਨੂੰ ਜਿਉਂਦੀ ਚਿਖਾ ਬਣਨੋਂ ਬਚਾ ਲਿਆ। ਛੋਟੀ ਉਮਰੇ ਵਿਧਵਾ ਹੋਈਆਂ ਬੀਬੀਆਂ ਨੂੰ ਆਮ ਕਰ ਕੇ ਮੁਨਾਸਬ ਵਰ ਵੇਖ, ਦੁਬਾਰਾ ਵਿਆਹ ਹੀ ਦਿਤਾ ਜਾਂਦਾ, ਪਰ ਵੱਡੀ ਉਮਰ ਦੀਆਂ ਇਸਤਰੀਆਂ ਨੂੰ ਦੁਬਾਰਾ ਵਿਆਹ ਲਈ ਉਹਨਾਂ ਦੇ ਬੱਚੇ ਰਜ਼ਾਮੰਦ ਕਰ ਲੈਂਦੇ ਅਤੇ ਇਸ ਕਿਰਿਆ ਵਿਚ ਕੋਈ ਸਮਾਜਕ ਬੰਧਨ ਅੜਿੱਕਾ ਨਾ ਬਣਦਾ ਤੇ ਨਾ ਹੀ ਪਰਵਾਰ ਵਿਚ ਮਾਨਸਿਕ ਮੁਸ਼ਕਲਾਂ ਹੀ ਹਾਵੀ ਹੁੰਦੀਆਂ। ਉਦਾਹਰਣ ਹੈ :

ਅਜੋਕੇ ਜ਼ਿਲਾ ਮੁਕਤਸਰ ਦੇ ਪ੍ਰਸਿੱਧ ਨਗਰ ਅਬੁਲ ਖੁਰਾਣਾ ਵਿਚ ਅਰੋੜੇ ਪਰਵਾਰ ਦੀ ਵਿਧਵਾ ਬੀਬੀ ਬੁੱਧਾਂ ਜਿਸ ਦਾ ਪਤੀ ਸੇਠ ਸੁਜਾਨਾ ਰਾਮ ਸਵਰਗ ਸਿਧਾਰ ਗਿਆ ਸੀ, ਇਹ ਨਾਮਧਾਰੀ ਸਨ। ਇਹਨਾਂ ਦੀ ਸੰਤਾਨ ਚਾਰ ਪੁੱਤਰ ਸਨ, ਤਿਨ ਮੋਨੇ ਤੇ ਇਕ ਕੇਸਾਧਾਰੀ ਨਾਮਧਾਰੀ। ਪਿਤਾ ਨੂੰ ਪੂਰੇ ਹੋਇਆਂ ਦਸ ਸਾਲ ਹੋ ਚੁੱਕੇ ਸਨ। ਬੀਬੀ ਬੁੱਧਾਂ ਦੇ ਪੁੱਤਰ ਭਾਈ ਗੁਰਮੁਖ ਸਿੰਘ ਨੇ ਆਪਣੀ ਮਾਤਾ ਨੂੰ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿੱਚ ਲੈ ਆਂਦਾ ਅਤੇ ਬੇਨਤੀ ਕੀਤੀ ! "ਆਪ ਦਾ ਹੁਕਮ ਹੈ, ਕੋਈ ਵਿਧਵਾ ਨਾ ਰਹੇ। ਮੇਰੇ ਮਾਤਾ ਜੀ ਵਿਧਵਾ ਹਨ ਤੇ ਪਿਤਾ ਜੀ ਨੂੰ ਪੂਰੇ ਹੋਇਆਂ 10 ਸਾਲ ਹੋ ਚੁਕੇ ਹਨ। ਕ੍ਰਿਪਾ ਕਰਕੇ ਇਹਨਾ ਦਾ ਆਨੰਦ ਕਰ ਦਿਓ।"

ਦੀਵਾਨ ਵਿਚ ਹਾਜ਼ਰ ਸੰਗਤਾਂ ਇਹ ਦ੍ਰਿਸ਼ ਦੇਖ ਕੇ ਧੰਨ ਧੰਨ ਕਰ ਉਠੀਆਂ।

ਸਤਿਗੁਰਾਂ ਗੁਰਮੁਖ ਸਿੰਘ ਨੂੰ ਥਾਪੜਾ ਦੇ ਕੇ ਉਹਦੀ ਭਾਵਨਾ ਨੂੰ ਸਵੀਕਾਰ ਕੀਤਾ ਤੇ ਉਸ ਦਾ ਹੌਂਸਲਾ ਵਧਾਇਆ ਅਤੇ ਬਾਬਾ ਨਰੈਣ ਸਿੰਘ ਜੀ ਰੋਡਿਆਂ ਵਾਲੇ ਦੁਆਰਾ ਭਾਈ ਝਾਬਾ ਸਿੰਘ (ਪਿੰਡ ਮਹਿਲਾਂ, ਜ਼ਿਲ੍ਹਾ ਸੰਗਰੂਰ) ਨੂੰ ਬੁਲਾ ਕੇ, ਅਰਦਾਸਾ ਕਰਕੇ, ਦੁਹਾਂ ਦਾ ਸਾਥ ਬਣਾ ਦਿੱਤਾ।

**ਕਵੀ ਪ੍ਰੀਤਮ ਸਿੰਘ**

## ਨਾਮਧਾਰੀ ਲਹਿਰ : ਨਾਰੀਵਾਦੀ ਦ੍ਰਿਸ਼ਟੀਕੋਣ ਅਤੇ ਸਮਾਜਕ ਚੇਤਨਾ

ਅੱਜ ਨਾਰੀ ਮੁਕਤੀ ਦੀ ਗੱਲ ਕਰਨੀ ਬੜੀ ਆਸਾਨ ਹੈ ਜਦ ਕਿ ਵਿਗਿਆਨ ਨੇ ਉਨਤੀ ਦੀਆਂ ਸਿਖਰਾਂ ਛੋਹੀਆਂ ਹਨ। ਨਾਰੀ ਆਰਥਿਕ ਤੌਰ ਤੇ ਸੁਤੰਤਰ ਹੋਈ ਹੈ, ਨਾਰੀ ਪ੍ਰਤੀ ਲੋਕ-ਦ੍ਰਿਸ਼ਟੀ ਤੇ ਲੋਕ-ਚਿੰਤਨ ਬਦਲਿਆ ਹੈ। ਅੱਜ ਜਿਸ ਥਾਵੇਂ ਇਸਤਰੀ-ਸਮਾਜ ਖਲੋਤਾ ਹੈ, ਜਿਵੇਂ ਇਸਤਰੀ ਜਾਤੀ ਦੀ ਸਾਰੇ ਸਮਾਜ ਵਿੱਚ ਸੁਣੀ ਜਾ ਰਹੀ ਹੈ, ਇਸ ਤਰ੍ਹਾਂ ਕਦੇ ਨਾ ਹੋ ਸਕਦਾ, ਜੇ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ-ਦ੍ਰਿਸ਼ਟੀ ਨਾ ਹੁੰਦੀ। ਅੱਜ ਵੀ ਇਹ ਮੁਕਤੀ ਕਿਤਨੇ ਪ੍ਰਤਿਸ਼ਤ ਨੂੰ ਤੇ ਕਿਸ ਹੱਦ ਤਕ ਹਾਸਿਲ ਹੋ ਰਹੀ ਹੈ ਤੇ ਕਿਉਂ ਅੱਜ ਵੀ ਔਰਤਾਂ ਦੀ ਔਸਤ ਇਸ ਹੱਦ ਤਕ ਗਿਰ ਰਹੀ ਹੈ ਕਿ ਇਹ ਸਭ ਚਿੰਤਨਸ਼ੀਲ ਵਿਚਾਰਕਾਂ ਦੀ ਚਿੰਤਾ ਵਿਸ਼ਾ ਬਣ ਰਹੀ ਹੈ, ਜਿਸ ਵਿੱਚੋਂ ਔਰਤ ਦਾ ਧੁੰਦਲਾ ਭਵਿੱਖ ਨਜ਼ਰ ਆ ਰਿਹਾ ਹੈ। ਅਜਿਹੇ ਕਈ ਹੋਰ ਚੱਲਦੇ ਪ੍ਰਸ਼ਨ ਅੱਜ ਦੇ ਸਮਾਜ ਦੇ ਸਾਹਮਣੇ ਹਨ। ਅੰਦਾਜ਼ਾ ਲਗਾਉਣਾ ਔਖਾ ਹੈ ਕਿ ਅੱਜ ਤੋਂ 150 ਸਾਲ ਪਹਿਲਾਂ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਦਲਿਤਾਂ ਦੀ ਦਲਿਤ ਇਸ ਅੱਧੀ ਮਨੁੱਖਤਾ ਲਈ ਮੁਕਤੀ ਦੇ ਰਾਹ ਮੋਕਲੇ ਕੀਤੇ, ਔਰਤ ਕਿਸ ਹੱਦ ਤਕ ਨਿਘਾਰ ਦੀ ਸਥਿਤੀ ਵਿੱਚ ਸੀ। ਨਾਰੀ, ਜਿਸ ਤੋਂ ਬਿਨਾਂ ਕੋਈ ਘਰੋਗੀ ਇਕਾਈ ਨਹੀਂ ਸਿਰਜੀ ਜਾ ਸਕਦੀ, ਇਤਨੀ ਅਸਮਰੱਥ, ਇਤਨੀ ਅਧੀਨ, ਬੇਬੱਸ, ਲਾਚਾਰ ਤੇ ਕਿੱਲੇ ਬੱਧੇ ਪਸ਼ੂ ਵਾਂਗ ਸੀ, ਜਿਸਦਾ ਜਦੋਂ ਕੋਈ ਚਾਹੇ, ਵੱਟਾ-ਸੱਟਾ ਕਰ ਲਵੇ, ਵੇਚ ਲਵੇ, ਧੱਕੇ ਦੇ ਲਵੇ ਜਾਂ ਉਸਨੂੰ ਜਿਉਂਦਿਆਂ ਸਾੜ ਸੁੱਟੇ। ਦੀਨ ਹੀਨ ਅਵਸਥਾ ਦੀ ਇੰਤਹਾ ਇਹ ਸੀ ਕਿ ਉਚ ਖਾਨਦਾਨ ਆਪਣੀ ਪੱਤ ਬਚਾਉਣ ਲਈ ਜੰਮਦੀ ਕੰਨਿਆਂ ਨੂੰ ਮਾਰ ਮੁਕਾਉਣਾ ਹੀ ਬਹਿਤਰ ਸਮਝਣ ਲੱਗ ਪਏ ਤੇ ਹੌਲੀ-ਹੌਲੀ ਇਹ ਪ੍ਰਥਾ ਜਨ-ਸਧਾਰਨ ਤੱਕ ਪਹੁੰਚ ਕੇ ਬੜਾ ਸਹਿਜ ਕਾਰਜ ਬਣ ਗਈ। ਉਸ ਵੇਲੇ ਦੇ ਸਮਾਜ ਵਿੱਚ ਔਰਤ ਦੇ ਪੱਲੇ ਸਿਵਾਇ ਨਿਰਾਦਰੀ ਤੇ ਦੁਰਦਸ਼ਾ ਦੇ ਕੁੱਝ ਨਹੀਂ ਸੀ, ਉਹ ਤਾਂ ਪੈਰ ਦੀ ਜੁੱਤੀ ਸੀ, ਪਾਈ ਤਾਂ ਪਾਈ ਨਾ ਪਾਈ ਤਾਂ ਨਾ ਹੀ ਪਾਈ। ਜਨਨੀ ਹੋਣ ਦੇ ਨਾਤੇ ਜੇ ਕਦੇ ਉਹਦੇ ਸਨਮਾਨ ਦੀ ਗੱਲ ਹੋਈ ਵੀ ਤਾਂ ਉਹਦੀ ਨਰ ਸੰਤਾਨ ਨੂੰ ਜਨਮ ਦੇਣ ਦੀ ਸਮਰਥਾ ਕਰਕੇ ਹੋਈ। ਬਾਂਝ ਇਸਤਰੀ ਜਾਂ ਨਿਰੋਲ ਕੁੜੀਆਂ ਦੀ ਮਾਂ ਨੇ ਤ੍ਰਿਸਕਾਰਤਾ ਬਿਨਾਂ ਕੁਝ ਹਾਸਿਲ ਨਹੀਂ ਕੀਤਾ।

ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਲੋਕ-ਸ਼ਕਤੀ ਨੂੰ ਜਗਾਉਣ ਦਾ ਸੰਕਲਪ ਕੀਤਾ ਤਾਂ ਉਹਨਾਂ ਦੀ ਕਿਰਪਾ-ਦ੍ਰਿਸ਼ਟੀ ਮਨੁੱਖਤਾ ਦੇ ਉਸ ਅੱਧ ਤੇ ਪਈ, ਜਿਹੜੀਆਂ ਸਦੀਆਂ ਤੋਂ ਦੂਹਰੀ ਗੁਲਾਮੀ ਵਿੱਚ ਪਿਸਦੀ ਹੋਈ ਆਪਣੀ ਹੋਂਦ ਦਾ ਅਹਿਸਾਸ ਵੀ ਗਵਾ ਚੁੱਕੀ ਸੀ। ਨਿੱਘਰੇ ਸਮਾਜ ਨੂੰ ਚਰਿਤਰਵਾਨ ਬਣਾਉਣ ਲਈ ਆਪ ਨੇ ਔਰਤਾਂ ਨੂੰ ਬਰਾਬਰ ਦਾ ਭਾਈਵਾਲ ਬਣਾਇਆ। 12 ਅਪਰੈਲ, 1857 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਆਪ ਨੇ ਸੰਤ ਖਾਲਸਾ ਦੀ ਨੀਂਹ ਰੱਖੀ ਤੇ ਉਸ ਤੋਂ 6 ਸਾਲ ਪਿਛੋਂ ਇਸਤਰੀਆਂ ਨੂੰ ਵੀ ਅੰਮ੍ਰਿਤ ਛਕਾ ਕੇ ਬਰਾਬਰੀ ਤੇ ਪੂਰਣਤਾ ਦਾ ਦਰਜਾ ਦਵਾਇਆ। ਆਪ ਨੇ ਇੱਕ-ਇੱਕ ਕਰਕੇ ਉਹ ਬੇੜੀਆਂ ਕੱਟੀਆਂ, ਜਿਹੜੀਆਂ ਨਾਰੀ ਨੂੰ ਜਕੜੀ ਬੈਠੀਆਂ ਸਨ। 1857 ਦੀ ਵਿਸਾਖੀ ਨੂੰ ਹੀ ਆਪ ਨੇ ਆਪਣਾ ਇੱਕ ਇਤਿਹਾਸਿਕ ਐਲਾਨਨਾਮਾ ਕੀਤਾ, ਜਿਸ ਵਿੱਚ ਇਸਤਰੀਆਂ ਸੰਬੰਧੀ ਹੇਠ ਲਿਖੇ ਸੂਤਰ ਸਪਸ਼ਟ ਕੀਤੇ :

### (1) ਕੁੜੀਆਂ ਨਾ ਮਾਰੋ

ਲੜਕੀਆਂ ਮਾਰਨ ਨਾਲ ਜਿੱਥੇ ਧਾਰਮਿਕ ਤੌਰ ਤੇ ਅਸੀਂ ਪਾਪਾਂ ਦੇ ਭਾਗੀ ਬਣਦੇ ਹਾਂ, ਉਥੇ ਸਮਾਜਿਕ ਤੌਰ ਤੇ ਵੀ ਦੋਸ਼ੀ ਹੁੰਦੇ ਹਾਂ ਕਿਉਂ ਕਿ ਜਿੰਨੀਆਂ ਲੜਕੀਆਂ ਮਰਦੀਆਂ ਹਨ, ਲਾਜ਼ਮੀ ਤੌਰ ਤੇ ਉਹਨੇ ਲੜਕੇ ਅਣ-ਵਿਆਹੇ ਰਹਿਣਗੇ ਅਤੇ ਵੱਡਿਆਂ ਹੋ ਕੇ ਉਹਨਾਂ ਨੂੰ ਗੈਰ ਕੁਦਰਤੀ ਤਰੀਕੇ ਨਾਲ ਜੀਉਣਾ ਪਵੇਗਾ ਅਤੇ ਇੰਝ ਜਿੱਥੇ ਅਸੀਂ ਆਪਣੇ ਹੀ ਬੀਜ ਨਾਸ ਵੱਲ ਵੱਧ ਰਹੇ ਹੋਵਾਂਗੇ ਉਥੇ ਨਾਲ ਹੀ ਭ੍ਰਸ਼ਟਤਾ,

ਰੰਡੀਬਾਜੀ, ਮੁੰਡੇਬਾਜੀ ਆਦਿ ਦੂਰ-ਲਾਅਨਤਾਂ ਦੇ ਸ਼ਿਕਾਰ ਹੁੰਦੇ ਚਲੇ ਜਾਵਾਂਗੇ...ਝੂਠੀ ਅਣਖ ਵਿੱਚ ਨਾ ਪੈ ਕੇ ਧੀਆਂ ਨੂੰ ਪੁੱਤਰਾਂ ਸਮਾਨ ਜਾਣ ਇਹਨਾਂ ਦਾ ਮਾਰਨਾ ਬੰਦ ਕਰੋ, ਪੁੰਨ ਕਰੋ, ਉਪਕਾਰ ਕਰੋ, ਭਲਾ ਕਰੋ ।

## (2) ਵੱਟਾ ਨਾ ਕਰੋ

ਧੀਆਂ ਸਾਡੀਆਂ ਦੇਹ ਪ੍ਰਾਣ ਹਨ । ਇਹ ਸਾਡੇ ਵਾਂਗ ਹੀ ਸੋਚਦੀਆਂ, ਕਰਦੀਆਂ ਤੇ ਸਾਡੇ ਪਰਿਵਾਰਾਂ ਦੀਆਂ ਹੋਣਹਾਰ ਪ੍ਰਤੀਨਿਧ ਹਨ । ਇਹਨਾਂ ਨੂੰ ਨਿਰਜੀਵ ਵਸਤ ਨਾ ਸਮਝੋ । ਇਹਨਾਂ ਦਾ ਵੱਟਾ-ਸੱਟਾ ਕਰਨਾ ਤੁਹਾਡੇ ਗੌਰਵ ਨੂੰ ਘਟਾਂਦਾ ਹੈ, ਤੁਹਾਡੇ ਸੁੱਖ ਚੈਨ ਨੂੰ ਉਲਝਣਾਂ ਤੇ ਸਮੱਸਿਆਵਾਂ ਵਿੱਚ ਫਸਾਂਦਾ ਹੈ...ਵੱਟਾ-ਸੱਟਾ ਬਹੁਤ ਚੰਗੀਆਂ ਬੀਬੀਆਂ ਨੂੰ ਵੀ ਜ਼ੁਲਮ ਦਾ ਸ਼ਿਕਾਰ ਬਣਾ ਧਰਦਾ ਹੈ, ਤਿਆਗੋ ਇਹ ਫਜ਼ੂਲ ਜਿਹਾ ਢੰਗ ।

## (3) ਕੁੜੀਆਂ ਨਾ ਵੇਚੋ

ਸਚਮੁੱਚ ਇਨ੍ਹਾਂ ਵਿਚ ਤੁਹਾਡਾ ਆਪਣਾ ਆਪ ਹੈ । ਮਾਤਾ-ਪਿਤਾ ਦਾ ਲਹੂ-ਮਾਸ ਤੇ ਸੂਝ-ਸਮਝ ਹੈ ਇਹ ਢੋਰ ਨਹੀਂ । ਇਨ੍ਹਾਂ ਦਾ ਪੈਸਾ ਵੱਟ ਕੇ ਇਨ੍ਹਾਂ ਨੂੰ ਰੋਗੀਆਂ, ਅੰਗਹੀਣਾਂ, ਬੁੱਢੇ ਠੇਰਿਆਂ ਤੇ ਲਹੂ-ਮਾਸ ਦੇ ਲੋਭੀਆਂ ਦੇ ਹਵਾਲੇ ਨਾ ਕਰੋ । ਇਹ ਵੀ ਪਾਪ ਹੈ । ਇਹ ਪਾਪ ਸਮਾਜ ਵਿਚੋਂ ਦੋਸਤੀ, ਪਿਆਰ, ਸੁਹਿਰਦਤਾ ਤੇ ਪਵਿੱਤਰਤਾ ਨੂੰ ਪਾਰਖਤੀ ਦਿਵਾਂਦਾ ਹੈ । ਇਸ ਨਾਲ ਕੋਝਾ ਬੰਦਾ ਵੱਧ ਮੁੱਲ ਦੇ ਕੇ ਫੁੱਲ ਵਰਗੀ ਖੂਬਸੂਰਤ ਔਰਤ ਖਰੀਦ ਸਕਦਾ ਤੇ ਮੂਰਖਾਂ ਵਾਂਗ ਮਧੋਲ ਸਕਦਾ ਹੈ । ਇਸ ਨਾਲ ਬਹੁਤੇ ਪੈਸੇ ਵਾਲਾ ਹਵਸੀ ਆਦਮੀ ਬਹੁਤੀਆਂ ਔਰਤਾਂ ਨੂੰ ਗੁਲਾਮ ਅਤੇ ਕੈਦੀ ਬਣਾ ਸਕਦਾ ਹੈ, ਛੱਡ ਦਿਉ ਇਸ ਕੁਕਰਮ ਨੂੰ ।

## (4) ਵਿਧਵਾ ਵਿਆਹ ਕਰੋ

ਸਾਡੇ ਵਾਂਗ ਹੀ ਇੱਛਾਵਾਂ ਅਤੇ ਅਕਲ ਸ਼ਕਲ ਰੱਖਣ ਵਾਲਾ ਸਾਡਾ ਆਪਣਾ ਹੀ ਲਹੂ-ਮਾਸ ਜਦੋਂ ਇਸਤਰੀ ਜਾਮੇ ਵਿਚ ਆ, ਛੋਟੀ ਉਮਰ ਹੀ ਸੰਜੋਗਾਂ ਤੋਂ ਵਿਰਵਾ ਹੋ ਜਾਂਦਾ ਹੈ, ਉਸਦਾ ਪਤੀ ਕਿਸੇ ਘਟਨਾ ਵਸ ਜਾਂ ਰੋਗ ਗ੍ਰਸਤ ਹੋ ਪਰਲੋਕ ਸਿਧਾਰ ਜਾਂਦਾ ਹੈ ਫਿਰ ਅਸੀਂ ਉਸਨੂੰ ਕਿਉਂ ਸਾਰੀ ਉਮਰ ਹਉਕਿਆਂ ਹਾਵਿਆਂ ਦੇ ਸਪੁਰਦ ਕਰ ਦੇਈਏ! ਸਾਨੂੰ ਕੀ ਅਧਿਕਾਰ ਹੈ ਕਿ ਅਸੀਂ ਆਪਣੇ ਜੈਸੇ ਹੀ ਰੂਹਦਾਰ ਇਕ ਪ੍ਰਾਣੀ ਨੂੰ ਸਤੀ ਹੋਣ ਲਈ ਪਰੇਰੀਏ ਜਾਂ ਸਾਰੀ ਉਮਰ ਦਾ ਰੰਡੇਪਾ ਕੱਟਣ ਲਈ ਮਜਬੂਰ ਕਰੀਏ! ਇਹੋ ਜਿਹੀਆਂ ਕਥਾ-ਕਹਾਣੀਆਂ, ਜੋ ਜਿਊਣ ਯੋਗ ਬੱਚਿਆਂ ਨੂੰ, ਚਾਵਾਂ ਭਰੇ ਬੱਚਿਆਂ ਨੂੰ ਉਮਰ ਪਰਯੰਤ ਕੱਲੀ-ਕਾਰੀ ਜ਼ਿੰਦਗੀ ਬਿਤਾਣ ਲਈ ਤਿਆਰ ਕਰਨ-ਘਿਰਣਾ ਯੋਗ ਹਨ...। ਜੋ ਆਦਮੀ ਦਾ ਪੁੱਤਰ ਪਹਿਲੀ ਪਤਨੀ ਦੇ ਸੁਰਗ ਸਿਧਾਰਿਆਂ ਦੂਜੀ ਵਿਆਹ ਸਕਦਾ ਹੈ ਤਾਂ ਆਦਮੀ ਦੀ ਧੀ ਨੂੰ ਵੀ ਏਹੋ ਹੱਕ ਪ੍ਰਾਪਤ ਹੋਣਾ ਚਾਹੀਦਾ ਹੈ । ਉਹ ਕਿਉਂ ਸਮਾਜ ਤੇ ਵਾਧੂ ਬੋਝ ਬਣੀ ਰੁਲਦੀ ਖੁਲਦੀ ਰਹੇ ਜਾਂ ਲੰਮੀ ਉਮਰ ਦੇ ਸਾਲ ਨਰਕੀ ਜੀਵਨ ਬਤੀਤ ਕਰੇ, ਉਸ ਨੂੰ ਨਾ ਸਹੁਰੇ ਘਰ ਢੋਈ ਮਿਲੇ ਨਾ ਪੇਕਾ ਘਰ ਉਸਦਾ ਝਾਲੂ ਹੋਵੇ । ਅਜਿਹੀ ਦੁਰਦਸ਼ਾ ਨੂੰ ਦੂਰ ਕਰਨ ਹਿਤ ਜਵਾਨ ਵਿਧਵਾਵਾਂ ਦੇ ਵਿਆਹ ਕੀਤੇ ਕਰਵਾਏ ਜਾਣ । ਇਹ ਪਾਪ ਨਹੀਂ ਸਗੋਂ ਪੁੰਨ ਹੈ-ਕਿਸੇ ਲੋੜਵੰਦ ਦਾ ਘਰ ਵਸਾਣਾ । ਇਸ ਤਰ੍ਹਾਂ ਕਰਨ ਨਾਲ ਹਉਕਿਆਂ-ਹਾਵਿਆਂ ਨੂੰ ਖੁਸ਼ੀਆਂ-ਖੇੜਿਆਂ ਵਿੱਚ ਬਦਲ ਦਿੱਤਾ ਜਾਵੇਗਾ । ਉਠੋ ! ਪ੍ਰਣ ਕਰੋ ਕਿ ਵਿਧਵਾ ਵਿਆਹਾਂ ਤੇ ਸਦੀਆਂ ਤੋਂ ਲਗੀ ਰੋਕ ਤੋੜ ਦੇਣੀ ਹੈ ।

## (5) ਚਾਨਣ ਦਿਉ

ਕੁੜੀਆਂ ਮੁੰਡਿਆਂ ਨੂੰ ਗੁਰਮੁਖੀ ਅੱਖਰ ਪੜ੍ਹਾਓ।...ਨੂੰਹਾਂ ਤੁਹਾਡੀਆਂ ਅਸਲ ਧੀਆਂ ਹਨ । ਇਹ ਮਾਂ-ਬਾਪ ਦਾ ਘਰ ਤਿਆਗ ਕੇ, ਉਥੋਂ ਦੇ ਸਾਰੇ ਮੋਹ ਪਿਆਰ ਤੇ ਕੁਟੰਬ ਸੰਬੰਧੀ ਛੱਡ ਕੇ ਤੁਹਾਡੇ ਘਰ ਵਿਚ ਸਾਰੀ ਸਾਂਝ ਸਥਾਪਤ ਕਰਦੀਆਂ ਹਨ, ਇਹਨਾਂ ਨੂੰ ਓਪਰੀਆਂ ਤੇ ਲੁਕਾਣਯੋਗ ਵਸਤੂਆਂ ਨਾ ਸਮਝੋ । ਇਹ ਘੁੰਡ ਕਿਉਂ ਕੱਢਣ ? ਇਹਨਾਂ ਨੂੰ ਧੀਆਂ ਸਮਾਨ ਸਮਝੋ, ਪਿਆਰੋ, ਸਤਿਕਾਰੋ...ਕਾਹਨੂੰ ਰਖਦੇ ਓ ਇਹਨਾਂ ਨੂੰ ਵਿਦਿਆ ਦੇ ਚਾਨਣੋਂ ਅਨ੍ਹੇਰੇ । ਅਨ੍ਹੇਰੇ ਕਾਰਨ ਹੀ ਇਨ੍ਹਾਂ ਨੂੰ ਕਬਰਾਂ ਤੋਂ ਡਰ ਲਗਦਾ ਹੈ । ਮਰੇ ਹੋਏ ਵੀ

ਇਨ੍ਹਾਂ ਨੂੰ ਚੰਬੜਦੇ ਹਨ । ਇਨ੍ਹਾਂ ਨੂੰ ਗੁਰਮੰਤਰ ਦਿਓ-ਦਿਵਾਓ ਕੋਈ ਮੰਤਰ ਜਾਦੂ ਇਸ ਤੋਂ ਵੱਡਾ ਨਹੀਂ । ਇਹ ਭੇਖੀ ਸਾਧੂਆਂ, ਜਾਦੂ-ਟੂਣਿਆਂ ਤੇ ਮੜ੍ਹੀ ਮਸਾਣਾਂ, ਗੁੱਗੇ-ਸਰਵਰਾਂ ਦੇ ਚੱਕਰ ਵਿਚ ਤਾਂ ਹੀ ਪੈਂਦੀਆਂ ਹਨ ਜੇ ਤੁਸੀਂ ਇਨ੍ਹਾਂ ਦੇ ਆਤਮ-ਵਿਸ਼ਵਾਸ ਨੂੰ ਪੱਕਿਆਂ ਨਹੀਂ ਕਰਦੇ...ਗੁਰਬਾਣੀ ਪੜ੍ਹੋ-ਗੁਰਬਾਣੀ ਸਮਝੋ। ਇਹ ਚਾਨਣ ਦੀ ਮਾਂ ਹੈ ।

## (6) ਕਦਰ ਕਰੋ

ਇਸਤਰੀ ਦਾ ਹੁਣ ਤੱਕ ਨਿਰਾਦਰ ਹੁੰਦਾ ਚਲਾ ਆਇਆ ਹੈ, ਇਸਨੂੰ ਆਪਣੇ ਨਾਲ ਪੂਰੀ ਤਰ੍ਹਾਂ ਚਲਾਣ ਲਈ ਇਸਦੀ ਇੱਜ਼ਤ ਕਰੋ, ਇਹਦਾ ਹੌਂਸਲਾ ਵਧਾਓ ਤੇ ਇਸਨੂੰ ਸਮਾਜ ਦਾ ਪੂਰਾ ਭਾਈਵਾਲ ਬਣਾਓ ।...ਬਾਲ ਵਿਆਹ ਤਿਆਗ ਕੇ 16-17 ਸਾਲ ਦੀ ਕੰਨਿਆਂ ਤੇ 18-20 ਸਾਲ ਦੇ ਲੜਕਿਆਂ ਦੀਆਂ ਸ਼ਾਦੀਆਂ ਕਰੋ । ਇਸਤਰੀ ਨੂੰ ਕੇਵਲ ਚੌਂਕੇ ਚੁਲ੍ਹੇ ਦੇ ਗੇੜ 'ਚੋਂ ਕੱਢ ਦੇ ਕੰਮਾਂ-ਕਾਰਾਂ ਤੇ ਭਾਈਚਾਰਕ ਮੇਲਿਆਂਨ ਦੀ ਭਾਈਵਾਲ ਬਣਾਓ । ਇਹ ਚੱਰਿਤਰਹੀਨ ਤਾਂ ਹੀ ਬਣਦੀ ਹੈ ਜਦੋਂ ਤੁਸੀਂ ਇਸਨੂੰ ਸੁਭਾਵਿਕ ਵਿਕਾਸ ਦੇ ਮੌਕੇ ਨਹੀਂ ਪ੍ਰਦਾਨ ਕਰਦੇ ।

ਗੱਲ ਕੀ, ਸਮਾਂ ਆ ਗਿਆ ਹੈ ਕਿ ਇਸਤਰੀ ਨਿਰਾਦਰ ਨੂੰ ਪਰ੍ਹਾਂ ਵਗਾਹ ਕੇ ਇਸਦੇ ਸਤਿਕਾਰ ਤੇ ਬਰਾਬਰੀ ਨੂੰ ਕਾਇਮ ਕੀਤਾ ਜਾਵੇ ਤਾਂ ਹੀ ਧਰਮ ਬਣਿਆ ਰਹਿ ਸਕਦਾ ਹੈ, ਤਾਂ ਹੀ ਰਾਜਨੀਤੀ ਵਿੱਚ ਸਰਗਰਮੀ ਆ ਸਕਦੀ ਹੈ ਅਤੇ ਤਾਂ ਹੀ ਦੇਸ਼ ਤੇ ਦੁਨੀਆਂ ਵਿਚ ਸੁਖ-ਸੁਆਦ ਦਾ ਵਾਧਾ ਕੀਤਾ ਜਾ ਸਕਦਾ ਹੈ ।

ਸਤਿਗੁਰੂ ਰਾਮ ਸਿੰਘ ਜੀ ਦੇ ਇਸ ਐਲਾਨਨਾਮੇ ਨੇ ਔਰਤਾਂ ਨੂੰ ਹੌਂਸਲਾ ਤੇ ਸ਼ਕਤੀ ਪ੍ਰਦਾਨ ਕੀਤੀ ਉਨ੍ਹਾਂ ਨੇ ਇਹ ਕੇਵਲ-ਕਲਾਮੀ ਐਲਾਨਨਾਮੇ ਹੀ ਨਹੀਂ ਕੀਤੇ ਸਗੋਂ ਸਮਾਜ ਦੇ ਭਾਰੀ ਵਿਰੋਧ ਨੂੰ ਸਹਾਰਦਿਆਂ ਹੋਇਆਂ ਔਰਤਾਂ ਨੂੰ ਆਪਣੀ ਜਥੇਬੰਦੀ ਵਿਚ ਸ਼ਾਮਿਲ ਕੀਤਾ । ਨਾਮਧਾਰੀਆਂ ਦੇ ਇਤਿਹਾਸ ਵਿਚ ਸਿਆਹੜ ਪਿੰਡ ਨੂੰ ਖਾਸ ਮਾਨਤਾ ਹਾਸਲ ਹੈ, ਜਿਥੇ ਸਤਿਗੁਰੂ ਰਾਮ ਸਿੰਘ ਜੀ ਨੇ 1863 ਈਸਵੀ ਵਿਚ ਔਰਤਾਂ ਨੂੰ ਅੰਮ੍ਰਿਤ ਛਕਾ ਕੇ ਮਰਦਾਂ ਦੇ ਬਰਾਬਰ ਖੜਾ ਕੀਤਾ । ਹਾਲਾਂਕਿ ਪੁਰਾਣੇ ਸੰਸਕਾਰਾਂ ਵਿਚੋਂ ਨਿਕਲ ਕੇ ਔਰਤਾਂ ਦਾ ਵੀ ਇਸ ਪ੍ਰਕਾਰ ਜਨਤਾ ਸਾਹਮਣੇ ਆਉਣਾ ਬੜਾ ਕਠਿਨ ਸੀ ਪਰੰਤੂ ਸਤਿਗੁਰੂ ਦੀ ਲਲਕਾਰ ਦਾ ਇਹ ਅਸਰ ਸੀ ਕਿ ਔਰਤਾਂ ਨੇ ਵੀ ਇਸ ਤਹਿਰੀਕ ਵਿਚ ਆਪਣੀਆਂ ਜਾਨਾਂ ਹੂਲ ਦਿੱਤੀਆਂ ।

ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਇਹ ਮਹਾ-ਸ਼ਕਤੀ ਜਗਾਈ ਤਾਂ ਇਹ ਮਹਾ-ਸ਼ਕਤੀ ਸਾਰੇ ਪੰਜਾਬ ਉਤੇ ਛਾ ਗਈ । ਇਨ੍ਹਾਂ ਨੇ ਘਰ-ਘਰ ਜਾ ਕੇ, ਪਿੰਡ-ਪਿੰਡ ਘੁੰਮ ਕੇ ਆਜ਼ਾਦੀ, ਸੱਚ, ਸੁੱਚ ਤੇ ਗੁਰਬਾਣੀ ਦਾ ਪ੍ਰਚਾਰ ਪ੍ਰਸਾਰ ਕੀਤਾ । ਇਸਤਰੀਆਂ ਨੂੰ ਵਹਿਮਾਂ-ਭਰਮਾਂ, ਲੋਕਾਚਾਰ, ਦੁਨਿਆਵੀ ਝਮੇਲਿਆਂ ਤੇ ਪਾਖੰਡਾਂ ਤੋਂ ਮੁਕਤ ਕਰਨ ਲਈ ਇਹ ਇਸਤਰੀ ਹਿਤੂ ਅੰਦੋਲਨ ਸਾਰੇ ਪੰਜਾਬ ਵਿੱਚ ਫੈਲ ਗਿਆ । ਇਸੇ ਹੀ ਸਮੇਂ ਸਤਿਗੁਰੂ ਨੇ ਨਾਰੀ-ਮੁਕਤੀ ਲਈ ਅਗਲੇਰਾ ਕਦਮ ਚੁੱਕਿਆ ਤੇ ਉਹ ਸੀ ਵਿਆਹ ਦੀਆਂ ਮਹਿੰਗੀਆਂ ਤੇ ਅਣਲੋੜੀਂਦੀਆਂ ਰਸਮਾਂ ਤੇ ਕਰਮ-ਕਾਂਡਾਂ ਤੋਂ ਨਿਜਾਤ ਦਿਵਾਉਣੀ । 3 ਜੂਨ, 1863 ਨੂੰ ਪਿੰਡ ਖੋਟਿਆਂ ਵਿਖੇ ਸਤਿਗੁਰੂ ਰਾਮ ਸਿੰਘ ਜੀ ਨੇ ਬ੍ਰਾਹਮਣਾਂ ਤੇ ਪ੍ਰੋਹਿਤ ਜਮਾਤ ਦੇ ਵਿਦਰੋਹ ਦੀ ਬਿਨਾਂ ਕੋਈ ਪਰਵਾਹ ਕੀਤੇ ਆਨੰਦ-ਕਾਰਜ ਦੀ ਰੀਤ ਆਰੰਭ ਕੀਤੀ । ਇਸ ਅਨੰਦ-ਕਾਰਜ ਸਮੇਂ ਸਤਿਗੁਰੂ ਨੇ ਲਲਕਾਰ ਕੇ ਸਾਧ-ਸੰਗਤ ਨੂੰ ਬ੍ਰਾਹਮਣਾਂ ਦੇ ਡੂਮ-ਡਰਾਵਿਆਂ ਤੋਂ ਮੁਕਤ ਹੋਣ ਲਈ ਕਿਹਾ । ਸਮੂਹਿਕ ਅਨੰਦ-ਕਾਰਜ ਦੀ ਇਹ ਰੀਤ ਦਾਜ-ਦਹੇਜ ਤੇ ਹੋਰ ਸਭ ਵਿਖਾਵਿਆਂ ਤੇ ਖਰਚਿਆਂ ਤੋਂ ਮੁਕਤ ਅਤਿਅੰਤ ਹਰਮਨ ਪਿਆਰੀ ਹੋਈ ਤੇ ਇਸੇ ਨੂੰ ਹੀ ਗੁਰਮਤਿ ਅਨੁਸਾਰ ਹੋਇਆ ਵਿਆਹ-ਕਾਰਜ ਸਮਝਿਆ ਜਾਣ ਲੱਗਾ । ਸਤਿਗੁਰੂ ਨੇ ਆਪਣੇ ਐਲਾਨਨਾਮੇ ਵਿੱਚ ਵਿਧਵਾ ਵਿਆਹ ਦੀ ਗੱਲ ਵੀ ਕਹੀ ਸੀ । ਨਾਮਧਾਰੀ ਤਹਿਰੀਕ ਵਿੱਚ ਅਣਗਿਣਤ ਉਦਾਹਰਣਾਂ ਮਿਲਦੀਆਂ ਹਨ, ਜਿਥੇ ਵਿਧਵਾ ਹੋਈਆਂ ਮਾਵਾਂ ਦੇ ਵਿਆਹ ਆਪ ਉਨ੍ਹਾਂ ਦੇ ਬੱਚਿਆਂ ਨੇ ਕਰਵਾਏ ।

1863 ਦੇ ਅਨੰਦ-ਕਾਰਜ ਤੋਂ ਹੀ ਨਾਮਧਾਰੀਆਂ ਦੀ ਨਜ਼ਰਬੰਦੀ ਦਾ ਦੌਰ ਸ਼ੁਰੂ ਹੋ ਗਿਆ। ਇਸ ਦਰਮਿਆਨ ਵੀ ਸਤਿਗੁਰੂ ਨੇ ਨਾਰੀ ਸ਼ਕਤੀ ਨੂੰ ਜਗਾਉਣਾ ਜਥੇਬੰਦਕ ਰੂਪ ਦੇਣਾ ਤੇ ਅੰਦੋਲਨ ਵਿਚ ਉਨ੍ਹਾਂ ਨੂੰ ਬਰਾਬਰ ਦਾ ਭਾਗੀਦਾਰ ਬਣਾਉਣਾ ਨਹੀਂ ਭੁੱਲੇ। ਪ੍ਰਚਾਰ ਕਾਰਜ ਨੂੰ ਜਾਰੀ ਰੱਖਣ ਲਈ ਜਦ ਉਨ੍ਹਾਂ ਨੇ 22 ਸੂਬਿਆਂ ਦੀ ਸਥਾਪਨਾ ਕੀਤੀ ਤਾਂ ਇਨ੍ਹਾਂ ਹੀ ਇਕ ਪਿੰਡ ਵਰਿਆਂਹ, ਜ਼ਿਲ੍ਹਾ ਅੰਮ੍ਰਿਤਸਰ ਦੀ ਇਕ ਬੀਬੀ ਹੁਕਮ ਕੌਰ ਜੀ, ਜਿਹੜੀ ਬਾਅਦ ਵਿਚ ਮਾਈ ਹੁਕਮੀ ਜਾਂ ਮਹਾਤਮਾ ਜੀ ਦੇ ਨਾਮ ਨਾਲ ਜਾਣੀ ਗਈ, ਨੂੰ ਸੂਬਾ ਥਾਪਿਆ। ਇਸ ਮਾਈ ਹੁਕਮੀ ਕੋਲ ਬਾਕੀ ਸੂਬਿਆਂ ਜਿਤਨੇ ਹੀ ਅਧਿਕਾਰ ਸਨ। ਇਸੇ ਮਾਤਾ ਹੁਕਮੀ ਦੀ ਪ੍ਰੇਰਨਾ ਸਦਕਾ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨਾਮਧਾਰੀਆਂ ਤੋਂ ਅੰਮ੍ਰਿਤ ਛਕ ਕੇ ਸਿੰਘ ਸਜੇ ਤੇ ਸਤਿਗੁਰੂ ਜੀ ਦੇ ਆਸ਼ੀਰਵਾਦ ਨਾਲ ਟਿੱਕਾ ਪਰਤਾਪ ਸਿੰਘ ਦਾ ਜਨਮ ਹੋਇਆ। ਸੂਬਿਆਂ ਤੋਂ ਅੱਗੇ ਨਾਮਧਾਰੀਆਂ ਦੀ ਜਥੇਬੰਦੀ ਵਿੱਚ ਜਥੇਦਾਰਾਂ ਦੀ ਪਾਲ ਸੀ। ਇਨ੍ਹਾਂ ਜਥੇਦਾਰਾਂ ਦੀ ਗਿਣਤੀ ਵਿਚ ਅਨੇਕ ਮਾਈਆਂ ਦਾ ਜ਼ਿਕਰ ਮਿਲਦਾ ਹੈ। ਇਨ੍ਹਾਂ ਸਿਰਲੱਥ ਤੇ ਸਿਦਕਵਾਨ ਮਾਈਆਂ ਵਿਚ ਹੀ ਮਾਈ ਇੰਦ ਕੌਰ ਤੇ ਖੇਮ ਕੌਰ ਦਾ ਜ਼ਿਕਰ ਮਿਲਦਾ ਹੈ, ਜਿਹੜੀਆਂ ਸੁਤੰਤਰਤਾ ਦਾ ਝੰਡਾ ਫੜ ਕੇ ਮਲੇਰ ਕੋਟਲੇ ਦੇ ਸ਼ਹੀਦੀ ਸਾਕੇ ਸਮੇਂ ਸਿੰਘਾਂ ਦੇ ਨਾਲ ਸਨ। ਇਨ੍ਹਾਂ ਤੋਂ ਪਿਛੋਂ ਵੀ ਅੰਗਰੇਜ਼ਾਂ ਵੱਲੋਂ ਚਲਾਏ ਦਮਨ-ਚੱਕਰ ਤੇ ਸਖ਼ਤੀਆਂ ਦੇ ਦੌਰ ਨੂੰ ਨਾਮਧਾਰੀਆਂ ਬੀਬੀਆਂ ਨੇ ਹੱਸ ਕੇ ਝੱਲਿਆਂ ਤੇ ਆਜ਼ਾਦੀ-ਸੰਗਰਾਮ ਵਿਚ ਆਪਣਾ ਬਹੁਮੁੱਲਾ ਯੋਗਦਾਨ ਪਾਇਆ। ਸਤਿਗੁਰੂ ਦੁਆਰਾ ਲਿਆਂਦੀ ਸਮਾਜ-ਸੁਧਾਰ ਦੀ ਇਸ ਕ੍ਰਾਂਤੀ ਸਦਕਾ ਔਰਤ ਨੇ ਆਪਣੀ ਆਜ਼ਾਦੀ ਅਨੁਭਵ ਕੀਤੀ ਤੇ ਘਰ-ਘਰ ਇਹੋ ਜਿਹੀਆਂ ਵੀਰਾਂਗਣਾਂ ਪੈਦਾ ਹੋਈਆਂ। 1872 ਈਸਵੀ ਵਿਚ ਰਾਜਸੀ ਸਰਗਰਮੀਆਂ ਕਾਰਨ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਦਿੱਤਾ ਗਿਆ। ਇਸ ਦੌਰਾਨ ਸਤਿਗੁਰੂ ਨੇ ਅਨੇਕ ਹੁਕਮਨਾਮੇ ਜਾਰੀ ਕੀਤੇ। ਇਨ੍ਹਾਂ ਹੁਕਮਨਾਮਿਆਂ ਵਿਚੋਂ ਵੀ ਇਸਤਰੀ ਜਾਤੀ ਦੇ ਸਨਮਾਨ ਤੇ ਕਲਿਆਣ ਦੀ ਭਾਵਨਾ ਛਲਕਦੀ ਹੈ। ਜਲੰਧਰ ਜ਼ਿਲ੍ਹੇ ਦੀ ਸੰਗਤ ਨੂੰ ਜਾਰੀ ਇਕ ਹੁਕਮਨਾਮਾ ਇਸ ਪ੍ਰਕਾਰ ਹੈ :

> **ਹੋਰ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬਡਾ ਪਾਪ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ, ਜੋ ਲੜਕੀਆ ਮੈ ਬਹੁਤ ਈ ਗੁਣ ਹੈਨ, ਅਨੇਕ ਤਰਾਂ ਦੇ ਸੁਖ ਦਿੰਦੀਆਂ ਹੈਨ ਇਸਤਰੀਆਂ। ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪੁ ਹੈ ਅਰੁ ਬਟਾ ਕਰਨੇ ਤੇ, ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀਂ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ ਕੁੜੀ ਦੇ ਘਰ ਰਿਜਕ ਨਹੀਂ ਰਹਦਾ। ਕੁੜੀ ਬਹੁਤ ਦੁਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਥਾਈ ਖਰਾਬ ਹੁੰਦੀ ਰਹਦੀ ਹੈ। ਏਹੁ ਸਾਰੇ ਪਾਪ ਮਾਪਿਆ ਕੋ ਲਗਦਾ ਹੈ।**
>
> **ਮਾਪਿਆਂ ਦੇ ਬੀ ਬੁਰੇ ਹਾਲ ਹੋਇ ਜਾਦੈ ਹੈ। ਮੈ ਆਪਣੀ ਅਖੀ ਦੇਖੀ ਹੈ ਇਹੁ ਬਾਤਿ, ਸਤਿ ਪ੍ਰਤੀਤ ਜਾਣਣੀ ਖਾਲਸਾ ਜੀ ਜੋ ਲਿਖੀ ਹੈ। ਖਾਲਸਾ ਜੀ ਲੜਕੀ ਮਾਰੇ ਯਾ ਬੇਚੇ ਬਟਾ ਕਰੇ ਓਸ ਦੇ ਨਾਲ ਨਹੀ ਸੰਗਤ ਨੇ ਬਰਤਣਾ, ਨਾ ਓਸ ਦੇ ਘਰ ਜਾਣਾ, ਨਾ ਓਸ ਕੋ ਸੰਗਤ ਮੈ ਬੜਨ ਦੇਣਾ, ਨਾ ਓਸ ਦੇ ਹਥ ਦਾ ਜਲ ਪਾਨ ਕਰਨਾ। ਏਦੂ ਪਿਛੇ ਜੋ ਹੋਈ ਸੋ ਹੋਈ, ਹੁਣ ਅਗੇ ਸਮਝਕੇ ਬਰਤਣਾ।** (ਹੁਕਮਨਾਮਾ 28)

ਇਸਤਰੀ ਜਾਤੀ ਤੇ ਇਹ ਉਪਕਾਰ-ਪਰੰਪਰਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ ਅੱਜ ਵੀ ਅੱਗੇ ਤੁਰ ਰਹੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਨੰਦ-ਕਾਰਜਾਂ ਨੂੰ ਮੇਲਿਆਂ ਵਿਚ ਕੀਤੇ ਜਾਣ ਤੇ ਦਾਜ-ਦਹੇਜ ਤੋਂ ਬਿਨਾਂ ਸੰਪੰਨ ਕਰਨ ਤੇ ਜ਼ੋਰ ਦਿੱਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਂ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਸਖ਼ਤ ਨੇਮਾਂ ਦੀ ਪਾਲਣਾ ਦਾ ਪਹਿਰਾ ਦੇਣ ਦਾ ਹੁਕਮ ਦਿੱਤਾ ਹੈ ਕਿ ਅਨੰਦ-ਕਾਰਜ ਤੋਂ ਪਹਿਲਾਂ ਤੇ ਬਾਅਦ ਦੀ ਕੋਈ ਵੀ ਰਸਮ ਨਾ ਕੀਤੀ ਜਾਵੇ। ਨਾਮਧਾਰੀ ਸਮਾਜ ਵਿੱਚ ਲੜਕੇ-ਲੜਕੀਆਂ ਦੇ ਆਨੰਦ-ਕਾਰਜ ਉਪਰੋਕਤ ਬਖਸ਼ਿਸ਼ ਕਾਰਨ ਸਰਲ ਅਤੇ ਸਿੱਧੇ ਹੋ ਗਏ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਦੇ ਨਾਲ ਅੱਜ ਬਹੁਤ ਸਾਰੀਆਂ ਔਰਤਾਂ ਕਈ ਖੇਤਰਾਂ ਵਿੱਚ ਵੱਧ-ਚੜ੍ਹ ਕੇ ਹਿੱਸਾ ਲੈ ਰਹੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੀ ਤਿੰਨ ਬੀਬੀਆਂ ਨੂੰ ਨਾਮਧਾਰੀ ਸਮਾਜ ਦੇ ਪ੍ਰਬੰਧ ਵਿੱਚ ਮੁੜ ਤੋਂ ਸੂਬੇ ਥਾਪਿਆ। ਇਹ ਬੀਬੀਆਂ ਹਨ :- ਬੀਬੀ ਸੁਰਿੰਦਰ ਕੌਰ ਖਰਲ, ਬੀਬੀ ਮਹਿੰਦਰ ਕੌਰ (ਹੁਸ਼ਿਆਰਪੁਰ) ਅਤੇ ਬੀਬੀ ਮਹਿੰਦਰ ਕੌਰ (ਥਾਈਲੈਂਡ)। ਇਸਤਰੀ ਜਗਤ ਲਈ ਇਹ ਬੜੇ ਗੌਰਵ ਦੀ ਗੱਲ ਹੈ। ਇਹ ਸਭ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਹੈ, ਜਿਨ੍ਹਾਂ ਨੇ ਔਰਤਾਂ ਨੂੰ ਕਿਸੇ ਵੀ ਖੇਤਰ ਵਿੱਚ ਪਿੱਛੇ ਨਹੀਂ ਰਹਿਣ ਦਿੱਤਾ ਤੇ ਇਹਨਾਂ ਨੂੰ ਹਰ ਤਰ੍ਹਾਂ ਦਾ ਹੌਂਸਲਾ ਤੇ ਰਹਿਨੁਮਾਈ ਬਖਸ਼ੀ ਹੈ। ਅੱਜ ਵੀ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਕਸ਼ੇ ਕਦਮਾਂ ਤੇ ਚਲਦੇ ਹੋਏ ਉਹਨਾਂ ਪਰੰਪਰਾਵਾਂ ਤੇ ਪਹਿਰਾ ਦੇ ਰਹੇ ਹਨ। ਨਿਰਸੰਦੇਹ ਆਉਂਦੇ ਸਮੇਂ ਵਿੱਚ ਇਹ ਪ੍ਰਾਪਤੀਆਂ ਹੋਰ ਵੀ ਗੌਰਵਮਈ ਹੋਣਗੀਆਂ।

**ਡਾ. ਗੁਰਨਾਮ ਕੌਰ ਬੇਦੀ**

## ਨਾਮਧਾਰੀ ਲਹਿਰ ਦਾ ਨਾਰੀਵਾਦੀ ਚੇਤਨਾ ਅਤੇ ਸਮਾਜ ਵਿਕਾਸ ਲਈ ਯੋਗਦਾਨ

ਹਰ ਲਹਿਰ ਆਪਣੇ ਆਪ ਵਿੱਚ ਵਿਲੱਖਣ ਹੁੰਦੀ ਹੈ। ਬੜਾ ਕੁਝ ਨਵਾਂ ਜੋੜਦੀ ਤੇ ਪੁਰਾਣਾ ਤਿਆਗਦੀ ਹੈ। ਮਜ਼ਹਬ ਤੋਂ ਮਜ਼ਹਬ ਪੈਦਾ ਹੁੰਦਾ ਹੈ, ਬੰਦੇ ਤੋਂ ਬੰਦਾ ਤੇ ਲਹਿਰ ਤੋਂ ਲਹਿਰ। ਕੋਈ ਵੀ ਲਹਿਰ ਇੱਕ ਦਿਨ ਦੀ ਉਪਜ ਨਹੀਂ ਹੁੰਦੀ। ਉਸ ਪਿੱਛੇ ਕਿਸੇ ਕਰਮਸ਼ੀਲ, ਚਿੰਤਨਸ਼ੀਲ ਵਿਅਕਤੀ ਦਾ ਹੱਥ ਹੁੰਦਾ ਹੈ। ਧਿਆਨ ਰਹੇ, ਸੰਭਾਵਨਾਵਾਂ ਯੁਕਤ ਹਸਤੀ ਨਾਲ ਲੋਕਾਂ ਦਾ ਅਕਾਰਣ ਹੀ ਵਿਰੋਧ ਹੋਇਆ ਕਰਦਾ ਹੈ। ਪਰੰਪਰਾ ਤੋਂ ਹੀ ਬਦੀ ਤੇ ਨੇਕੀ ਦਾ, ਹਕੂਮਤੀਆਂ ਨੇ ਮਹਾਂ-ਪੁਰਖਾਂ ਦਾ, ਪ੍ਰਤਿਸ਼ਠਾ ਨੇ ਪ੍ਰੇਮੀਆਂ ਦਾ ਵਿਰੋਧ ਕੀਤਾ ਹੈ। ਇਕ ਅਣ ਦਿਸਦਾ ਭੈਅ, ਅਚੇਤ ਹੀ ਮਹਾਂ-ਪੁਰਖਾਂ ਦੀ ਪ੍ਰਤਿਭਾ ਤੋਂ ਦੁਨਿਆਵੀ ਤਾਕਤਾਂ ਨੂੰ ਲੱਗਣ ਲੱਗ ਪੈਂਦਾ ਹੈ। ਇਤਿਹਾਸ ਸਾਖੀ ਹੈ, ਗੁਰੂ ਅਰਜਨ ਦੇਵ, ਗੁਰੂ ਗੋਬਿੰਦ ਸਿੰਘ ਜੀ ਹਕੂਮਤ ਲਈ ਚੈਲੇਂਜ ਬਣ ਗਏ। ਸ਼ਾਂਤ ਅਧਿਆਤਮਿਕ ਮੋੜਾ ਖਾ ਗਈ। ਹਾਲਾਂਕਿ ਉਹ ਹਕੂਮਤ ਦਾ ਕਿਸੇ ਵੀ ਤਰ੍ਹਾਂ ਦਾ ਵਿਗਾੜ ਨਹੀਂ ਸਨ ਕਰ ਰਹੇ। ਇੱਕ ਗੱਲ ਜੋ ਇਸ ਸੰਦਰਭ ਵਿੱਚ ਵਿਚਾਰ ਗੋਚਰੀ ਹੈ, ਉਹ ਹੈ, ਲੋਕਾਂ ਦਾ ਸਦਾ ਤੋਂ ਹੀ ਨੇਕੀ , ਸੱਚਾਈ ਤੇ ਭਲੀ ਕਰਨੀ ਵੱਲ ਝੁਕਾਓ ਰਿਹਾ ਹੈ। ਉਹ ਸਹਿਜ ਵਿੱਚ ਹੀ ਅਜਿਹੀਆਂ ਹਸਤੀਆਂ ਤੋਂ ਪ੍ਰਭਾਵਿਤ ਹੋ ਕੇ ਉਹਨਾਂ ਦੇ ਅਨੁਆਈ ਬਣ ਜਾਂਦੇ ਹਨ। ਠੀਕ, ਅਜਿਹੀ ਹਾਲਤ ਹੀ ਸਤਿਗੁਰੂ ਰਾਮ ਸਿੰਘ ਜੀ ਨਾਲ ਹੋਈ। ਜਿਵੇਂ ਜਿਵੇਂ ਅੰਗਰੇਜ ਹਕੂਮਤ ਦਾ ਦਬਾਉ ਵੱਧ ਰਿਹਾ ਸੀ, ਤਿਵੇਂ ਤਿਵੇਂ ਇਸ ਕਰਮਸ਼ੀਲ ਮਹਾਂਪੁਰਖ ਨੂੰ ਇਸ ਦਾ ਵਿਰੋਧ ਕਰਨ ਦੇ ਖਿਆਲ ਸੁੱਝ ਰਹੇ ਸਨ। ਨਤੀਜਾ, ਹਕੂਮਤਾਂ ਨੀਚਤਾ ਉਤੇ ਉਤਰ ਆਉਂਦੀਆਂ ਹਨ ਤੇ ਇਹੋ ਜਿਹਾ ਬੁਰਾ ਵਿਹਾਰ ਸਤਿਗੁਰੂ ਰਾਮ ਸਿੰਘ ਜੀ ਨਾਲ ਹੋਇਆ। ਅੰਗਰੇਜ ਨੇ ਉਹਨਾਂ ਨੂੰ ਰੰਗੂਨ-ਬਰਮਾ ਵਿੱਚ ਨਜ਼ਰਬੰਦ ਕਰ ਦਿੱਤਾ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਮਾਣਿਕ ਕਥਨ ਜਿਸ ਉਪਰ ਉਨ੍ਹਾਂ ਦੀ ਆਪਣੀ ਮੋਹਰ ਲੱਗੀ ਹੋਵੇ, ਇੱਕੋ ਇੱਕ ਸ੍ਰੋਤ ਉਨ੍ਹਾਂ ਦੇ 'ਹੁਕਮਨਾਮੇ' ਹਨ। ਇਹ ਗਿਣਤੀ ਵਿੱਚ 64 ਹਨ। ਇਹਨਾਂ ਦੀ ਸੰਪਾਦਨਾ ਸ. ਜਸਵਿੰਦਰ ਸਿੰਘ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮੇ ਪੁਸਤਕ ਵਿੱਚ ਕੀਤੇ ਹਨ। ਇਹ ਹੁਕਮਨਾਮੇ ਉਹ ਸ੍ਰੋਤ ਹਨ ਜਿਸ ਤੋਂ ਨਾਮਧਾਰੀ ਲਹਿਰ ਦੇ ਕਾਰਨ, ਨਾਰੀਵਾਦੀ ਚੇਤਨਾ ਤੇ ਸਮਾਜ ਵਿਕਾਸ ਆਦਿ ਵੇਰਵੇ ਪ੍ਰਾਪਤ ਹੋ ਜਾਂਦੇ ਹਨ। ਜ਼ਾਹਿਰ ਹੈ, ਜੇ ਨਾਰੀਵਾਦੀ ਚੇਤਨਾ ਬਾਰੇ ਵਿਚਾਰ ਕਰਨੀ ਹੋਵੇ ਤਾਂ ਇਸ ਦਾ ਇਕੋ ਇਕ ਪ੍ਰਮਾਣਿਕ ਸ੍ਰੋਤ ਹੁਕਮਨਾਮੇ ਹੀ ਹੈ ਜੋ ਸਤਿਗੁਰੂ ਜੀ ਗਾਹੇ-ਬਗਾਹੇ ਲਿਖਦੇ ਰਹੇ।

'ਹੁਕਮਾਨਮਿਆਂ' ਉਪਰ ਜੇ ਧਿਆਨ ਕੇਂਦਰਿਤ ਕੀਤਾ ਜਾਏ ਤਾਂ ਤਿੰਨ ਤਰ੍ਹਾਂ ਦੇ ਨੁਕਤੇ ਸਾਹਮਣੇ ਆਉਂਦੇ ਹਨ। ਪਹਿਲਾ, ਉਹ ਜੋ ਉਹਨਾਂ ਨੇ ਬੀਬੀਆਂ ਦੇ ਉਥਾਨ ਬਾਰੇ ਆਪਣੇ ਹੁਕਮਨਾਮਿਆਂ ਵਿੱਚ ਲਿਖਿਆ। ਦੂਜਾ, ਉਹ ਜੋ ਉਹਨਾਂ ਨੇ ਬੀਬੀਆਂ ਦੇ ਪ੍ਰਤੀ ਉਪਦੇਸ਼ ਦਿੱਤਾ। ਤੀਜਾ, ਉਹ ਜੋ ਉਹਨਾਂ ਬੀਬੀਆਂ ਪ੍ਰਤੀ ਆਦਰ-ਭਾਵਨਾ ਜ਼ਾਹਿਰ ਕੀਤੀ। ਹੁਣ ਇਹਨਾਂ ਤਿੰਨਾਂ ਨੁਕਤਿਆਂ ਉਤੇ, ਉਹਨਾਂ ਦੁਆਰਾ ਭੇਜੇ ਹੁਕਮਨਾਮਿਆਂ ਨੂੰ ਕੇਂਦਰਿਤ ਕਰਕੇ ਵਿਚਾਰ ਕੀਤੀ ਜਾਵੇਗੀ।

### ਬੀਬੀਆਂ ਦਾ ਉਥਾਨ

ਸਤਿਗੁਰੂ ਰਾਮ ਸਿੰਘ ਜੀ ਦੇ 64 ਹੁਕਮਨਾਮਿਆਂ ਵਿੱਚੋਂ 10 ਹੁਕਮਨਾਮੇ ਅਜਿਹੇ ਹਨ ਜਿਹਨਾਂ ਵਿੱਚ ਬੀਬੀਆਂ ਦੇ ਉਥਾਨ ਦੀ ਗੱਲ ਉਚੇਚੇ ਤੌਰ ਤੇ ਕੀਤੀ ਗਈ ਹੈ। ਸਮਾਜ ਵਿੱਚ ਭ੍ਰਿਸ਼ਟਾਚਾਰ ਉਦੋਂ ਫੈਲਦਾ ਹੈ ਜਦੋਂ 'ਪਰਾਈ ਧੀ' ਉਪਰ ਬੰਦਿਆਂ ਦੀ ਮੈਲੀ ਨਜ਼ਰ ਪੈਣ ਲਗਦੀ ਹੈ। ਧੀ-ਭੈਣ ਦੀ ਸ਼ਾਦੀ ਪੈਸੇ ਲੈ ਕੇ ਕਰਨੀ-ਇੱਕ ਤਰ੍ਹਾਂ ਵੇਚ ਦੇਣੀ ਜਿਸਦਾ ਨਤੀਜਾ ਇਹ ਹੁੰਦਾ ਸੀ ਲੋਕੀਂ ਇਹਨਾਂ ਨੂੰ ਡੰਗਰਾਂ ਵਾਂਗ ਵਹਾਉਂਦੇ। ਦਿਨ ਭਰ ਕੰਮ ਲੈਂਦੇ। ਜੀਅ ਕਰਦਾ ਪਿਆਰ-ਸਤਿਕਾਰ ਦੇਂਦੇ, ਜੀਅ ਕਰਦਾ ਮਾਰ-ਕੁੱਟਦੇ।

ਗੱਲ ਕੀ ਅਜਿਹੀਆਂ ਬੀਬੀਆਂ ਸਦਾ ਲਈ ਸੰਤਾਪੀਆਂ ਜਾਂਦੀਆਂ । ਸਾਡੇ ਸਮਾਜ ਵਿੱਚ ਇੱਕ ਹੋਰ ਵੀ ਰਿਵਾਜ਼ ਸੀ - ਬੱਟੇ ਜਾਂ ਵੱਟੇ ਦਾ ਸਾਕ ਜਿਹਦਾ ਅਰਥ ਸੀ ਮੁੰਡਾ ਵਿਆਹ ਕੇ ਲੈ ਆਉਣਾ ਤੇ ਧੀ ਦਾ ਰਿਸ਼ਤਾ ਕਰ ਆਉਣਾ । ਇਸੇ ਤਰ੍ਹਾਂ ਧੀ ਵਿਆਹ ਕੇ ਦੇ ਦੇਣੀ ਅਤੇ ਨੂੰਹ ਲੈ ਆਉਣੀ । ਆਪੋ ਆਪਣੇ ਸੁਭਾਅ ਅਨੁਸਾਰ ਕੋਈ ਚੰਗੀ, ਕੋਈ ਲੜਾਕੀ, ਕੋਈ ਕੁਪੱਤੀ, ਕੋਈ ਸ਼ਰੀਫ ਸੱਸ ਹੁੰਦੀ ਸੀ । ਜੇ ਉਹ ਨੂੰਹ ਨਾਲ ਮਾੜਾ ਵਰਤਾਉ ਕਰੇ ਤਾਂ ਉਸ ਦੀ ਧੀ ਨੂੰ ਦੁੱਖ ਸਹੁਰੇ ਦੇਣ ਲਗਦੇ ਕਿਉਂ ਕਿ ਜੋ ਵੱਟਾ ਜਾਂ ਬਦਲੇ ਦਾ ਸਾਕ ਜੁ ਹੁੰਦਾ ਸੀ । ਇਸ ਲਈ ਕਈ ਵਾਰੀ ਕੁੜੀਆਂ ਨੂੰ ਦੁੱਖ ਏਸ ਕਰਕੇ ਸਹਿਣਾ ਪੈਂਦਾ ਸੀ ਕਿ ਉਹਨਾਂ ਦਾ ਗੁਨਾਹ ਤਾਂ ਕੋਈ ਨਹੀਂ ਸੀ ਹੁੰਦਾ ਪਰ ਬਜੁਰਗ ਸੱਸਾਂ-ਮਾਵਾਂ ਦੇ ਵਰਤਾਉ ਕਰਕੇ ਦੁੱਖ ਭੋਗਦੀਆਂ ਸਨ ।

**ਹੋਰ ਪਰਾਈ ਧੀ ਭੈਣ ਆਪਣੀ ਜਾਨਣੀ**
**ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ**
**ਬਟਾ ਨਹੀਂ ਕਰਨਾ, ਸਦਾ ਗੁਰੂ ਗੁਰੂ ਜਪਦੇ ਰਹਿਣਾ**
**ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾਂ**
**ਸੋਲਾਂ ਬਰਸ ਤੇ ਘਟ ਕੋਈ ਕੁੜੀ ਨਾ ਬਿਆਹੇ ।**

(ਹੁਕਮਨਾਮਾ 1)

ਸਤਿਗੁਰੂ ਜੀ ਦੀ ਦ੍ਰਿਸ਼ਟੀ ਵਿੱਚ ਇਹ ਬਜਰ ਪਾਪ ਸੀ ਉਹਨਾਂ ਨੇ ਲੜਕੀ ਵੇਚਣ ਦੀ ਗੱਲ, ਬਟੇ ਦੇ ਸਾਕ ਦੀ ਗੱਲ ਦੀ ਨਿਖੇਧੀ ਬਰਾਬਰ ਕੀਤੀ । ਉਹਨਾਂ ਸਿਰਫ ਨਿਖੇਧੀ ਹੀ ਨਹੀਂ ਕੀਤੀ ਸਗੋਂ ਜੋ ਇਸ ਤਰ੍ਹਾਂ ਦੇ ਕੁਕਰਮ ਕਰਦੇ ਸਨ ਉਹਨਾਂ ਨੂੰ ਸਖਤ ਸਜ਼ਾ ਦੇਣ ਦਾ ਹੁਕਮ ਕੀਤਾ :

**ਜੋ ਕੋਈ ਕੁੜੀ ਮਾਰੇ ਕੇ ਤਾ ਬੇਚੇ ਕੇ ਤਾ ਬਟਾ ਕਰੇ**
**ਅਰ ਅੱਛੀ ਤਰ੍ਹਾਂ ਮਲੂਮੀ ਹੋਏ ਜਾਵੇ ਤਾਂ ਉਸ ਦੇ ਨਾਲ**
**ਨਹੀਂ ਬਰਤਣਾ । ਨਾ ਉਸ ਨੂੰ ਸੰਗਤ ਮੇਂ ਬੜਨ ਦੇਣਾ ।**

(ਹੁਕਮਨਾਮਾ 4)

ਇਸ ਤੋਂ ਵੱਡੀ ਹੋਰ ਕੋਈ ਸਜ਼ਾ ਨਹੀਂ ਸੀ ਜੋ ਉਸ ਨਾਲ ਬਾਈਕਾਟ ਕਰ ਦਿੱਤਾ ਜਾਵੇ । ਕੋਈ ਬੰਦਾ ਸਮਾਜ ਵਿੱਚ ਰਹੇ ਪਰ ਉਸਦੇ ਨਾਲ ਕਿਸੇ ਦਾ ਵਰਤ-ਵਿਹਾਰ ਹੀ ਨਾ ਹੋਵੇ । ਹੋਰ ਤਾਂ ਹੋਰ ਧਰਮ-ਕਰਮ ਲਈ ਉਸ ਨੂੰ ਸੰਗਤ ਵਿੱਚ ਵੜਨ ਹੀ ਨਾ ਦਿੱਤਾ ਜਾਵੇ । ਇਹੋ ਜਿਹੀ ਸਜ਼ਾ ਸੀ ਕਿ ਬੰਦਾ ਜਿਊਂਦਾ ਹੀ ਮਰ ਜਾਂਦਾ ਸੀ । ਕਿਸੇ ਨੂੰ ਕੈਦ ਦੀ ਸਜ਼ਾ ਮਿਲੇ ਕੱਟ ਕੇ ਘਰ ਆ ਜਾਂਦਾ ਸੀ ਪਰ ਸਤਿਗੁਰੂ ਦੇ ਬਚਨਾਂ ਉਤੇ ਚੱਲਣ ਵਾਲੇ ਦ੍ਰਿੜ ਵਿਸ਼ਵਾਸੀ ਦਾ ਹੁਕਮ ਮੰਨਣ ਵਿੱਚ ਪਿੱਛੇ ਨਹੀਂ ਰਹਿਣਗੇ । ਜਿਸ ਬੰਦੇ ਦਾ ਸਮਾਜ ਤੇ ਧਰਮ-ਸਥਾਨ ਹੀ ਖੁਸ ਜਾਵੇ, ਉਹ ਭਲਾ ਕਿਸ ਦੇ ਸਹਾਰੇ ਜੀਵੇਗਾ ? ਸਤਿਗੁਰੂ ਜੀ ਨੂੰ ਮਾਲੂਮ ਹੁੰਦਾ ਹੈ, ਜਿਹੜੇ ਹੁਕਮਨਾਮੇ ਭੇਜਦੇ ਸਨ ਉਹਨਾਂ ਉਪਰ ਖ਼ੁਦ ਆਪ ਵੀ ਗੌਰ ਕਰਕੇ ਵਿਚਾਰ ਕਰਦੇ ਸਨ । ਅਸੀਂ ਹੁਣੇ ਉਪਰ ਦੇਖਿਆ ਹੈ ਪਹਿਲੇ ਹੁਕਮਨਾਮੇ ਵਿੱਚ ਲੜਕੀ ਦੀ ਉਮਰ ਬਾਰੇ ਲਿਖਿਆ ਸੀ ਪੰਦਰਾ ਸਾਲ ਤੋਂ ਘੱਟ ਉਮਰ ਦੀ ਲੜਕੀ ਦੀ ਸ਼ਾਦੀ ਨਹੀਂ ਕਰਨੀ । ਇਸ ਤੋਂ ਬਾਅਦ ਇਸ ਹੁਕਮਨਾਮੇ ਵਿੱਚ ਲਿਖਿਆ ਹੈ :

**ਗੁਰੂ ਜੀ ਦਾ ਬੀ ਏਹੋ ਹੁਕਮ ਹੈ ਜੋ ਅਠਾਰਾਂ ਬਰਸਾਂ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾਂ ਬਿਆਹ ਕਰਨਾ, ਉਰੇ ਨਹੀਂ ਕਰਨਾ । ਓਹ ਹੁਕਮ ਗੁਰੂ ਜੀ ਨੇ ਏਸੇ ਸੰਤ ਖਾਲਸੇ ਦੇ ਵਾਸਤੇ ਲਿਖਿਆ ਹੈ । ਸੋ ਜੇ ਅਸੀਂ ਨਹੀਂ ਮੰਨਾਗੇ ਤਾਂ ਹੋਰ ਕੌਣ ਮਨੂੰਗਾ ਗੁਰੂ ਦਾ ਹੁਕਮ ? ਭਾਵੇਂ ਤੁਸੀਂ ਦੇਖ ਲਉ ਪ੍ਰੇਮ ਸੁਮਾਰਗ ਮੇਂ ਲਿਖਿਆ ਹੈ । ਅਗੇ ਸਾਨੂੰ ਖਵਰ ਨਹੀਂ ਸੀ ਏਸ ਹੁਕਮ ਦੀ, ਤਾਂ ਥੋੜ੍ਹਿਆਂ ਮਹੀਨਿਆਂ ਦੀਆਂ ਕੁੜੀਆਂ ਲੋਕ ਵਿਆਹ ਦਿੰਦੇ ਥੇ ।**

(ਹੁਕਮਨਾਮਾ 23)

ਮਾਲੂਮ ਹੁੰਦਾ ਹੈ ਰੰਗੂਨ ਵਿੱਚ ਰਹਿੰਦਿਆਂ ਸਤਿਗੁਰੂ ਜੀ ਨੂੰ ਪੜ੍ਹਨ-ਪੜ੍ਹਾਣ ਲਈ ਗ੍ਰੰਥ ਉਪਲਬਧ ਹੁੰਦੇ ਰਹੇ । ਉਹਨੀ ਹੀ ਦਿਨੀ ਪ੍ਰੇਮ ਸੁਮਾਰਗ ਵੀ ਪੜ੍ਹਿਆ । ਉਹਨਾਂ ਨੇ ਇਹ ਸੰਕੇਤ ਵੀ ਦਿੱਤਾ ਜਿਸ ਤੋਂ ਪਹਿਲਾਂ ਸਾਨੂੰ ਖਬਰ ਵੀ ਨਹੀਂ ਸੀ । ਏਸੇ ਲਈ 15 ਸਾਲ ਦੀ ਉਮਰ ਦੀ ਲੜਕੀ ਦੀ ਗੱਲ ਲਿਖੀ ਸੀ । ਹੁਣ ਇਹ ਗੱਲ ਪ੍ਰੇਮ ਸੁਮਾਰਗ ਨੇ ਸਪੱਸ਼ਟ ਕਰ ਦਿੱਤੀ ਹੈ । ਇਹ ਗੁਰੂ ਦਾ ਹੁਕਮ ਹੈ ਤੇ ਸਾਨੂੰ ਸਭ ਨੂੰ ਮੰਨਣਾ ਚਾਹੀਦਾ ਹੈ ।

ਇੱਕ ਗੱਲ ਹੋਰ ਅਜਿਹਾ ਕੁਕਰਮ ਕਰਕੇ ਸਮਾਜ ਵਿੱਚ ਭੈੜੇ ਨਤੀਜੇ ਨਿਕਲਦੇ ਹਨ । ਇਹ ਨਤੀਜੇ ਅੱਗੋਂ ਕਿਥੇ ਤੱਕ ਨੁਕਸਾਨ ਕਰਦੇ ਹਨ ਉਹਨਾਂ ਦੀ ਤਫਸੀਲ ਵੀ ਨਾਲ ਲਿਖੀ ਹੈ ਤਾਂ ਜੋ ਸਾਰਾ ਮੁੱਦਾ ਲੋਕਾਂ ਦੇ ਜ਼ਹਿਨ-ਨਸ਼ੀਨ ਹੋ ਜਾਏ :

> **ਹੋਰੁ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਨੇ ਦਾ ਬਡਾ ਪਾਪ ਹੈ । ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆਂ ਮੇਂ ਬਹੁਤ ਹੀ ਗੁਣ ਹੈਨ । ਅਨੇਕ ਤਰ੍ਹਾਂ ਦੇ ਸੁਖ ਦਿੰਦੀਆਂ ਹੈਨ ਇਸਤਰੀਆਂ । ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ । ਕੁੜੀ ਦਾ ਮਾਰਨਾ ਗਊ ਤੇ ਬੀ ਬੜਾ ਪਾਪ ਹੈ । ਅਰੁ ਬਟੇ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ ਬਰ ਅੱਛਾ ਨਹੀਂ ਮਿਲਦਾ, ਕੇ ਬੁੱਢਾ ਕਿ ਕਿਸੋਹਣਾ ਲਭਦਾ ਹੈ । ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕੁ ਨਹੀਂ ਰਹਿੰਦਾ । ਕੁੜੀ ਬਹੁਤ ਦੁਖੀ ਹੁੰਦੀ ਹੈ ਨਾਲੇ ਬਿਭਿਚਾਰਨੀ ਹੋਇ ਜਾਂਦੀ ਹੈ । ਬਹੁਤੇ ਥਾਈਂ ਖਰਾਬ ਹੁੰਦੀ ਰਹਿੰਦੀ ਹੈ । ਇਹ ਸਾਰਾ ਪਾਪੁ ਮਾਪਿਆਂ ਕੋ ਲਗਦਾ ਹੈ ।**
> (ਹੁਕਮਾਨਾਮਾ 28)

ਜਦੋਂ ਵਰ ਠੀਕ ਨਹੀਂ ਹੁੰਦਾ ਤਾਂ ਉਸਦੇ ਭੈੜੇ ਨਤੀਜੇ ਨਿਕਲਦੇ ਹਨ । ਦੋ ਤਰ੍ਹਾਂ ਦੇ ਵਰ ਸਮਾਜ ਵਿੱਚ ਦੁਰਾਚਾਰ ਨੂੰ ਫੈਲਾਉਂਦੇ ਹਨ । ਪਹਿਲਾ ਬੁੱਢਾ ਦੂਜਾ ਅਸੁੰਦਰ । ਇਹੋ ਜਿਹੇ ਬੰਦਿਆਂ ਦੀਆਂ ਤੀਵੀਆਂ ਵਿਭਚਾਰ ਦਾ ਕਾਰਨ ਬਣ ਜਾਂਦੀਆਂ ਹਨ । ਸਤਿਗੁਰੂ ਜੀ ਮਾਪਿਆਂ ਨੂੰ ਇਸ ਪਾਪ ਤੋਂ ਸੁਚੇਤ ਕਰਦੇ ਹਨ। ਦਰਅਸਲ, ਇਹ ਬਟੇ ਦਾ ਸਾਕ ਜਾਂ ਦੰਮ ਲੈਣ ਦੇ ਸਾਕ ਦੋਵੇਂ ਹੀ ਮਾਇਕੀ, ਮਜਬੂਰੀ ਵਿੱਚੋਂ ਪੈਦਾ ਹੁੰਦੇ ਹਨ । ਖਬਰੇ ਤਾਂਹੀਓ ਸਤਿਗੁਰਾਂ ਨੇ ਨਾਮਧਾਰੀ ਸਮਾਜ ਵਿੱਚ ਸਮੂਹਿਕ ਅਨੰਦ-ਕਾਰਜ ਪ੍ਰਚਲਿਤ ਕੀਤਾ: ਧਰਮ ਦੁਆਰੇ ਘਰੋਂ ਨਹਾ-ਧੋ ਕੇ ਆ ਜਾਉ ਤੇ ਆਨੰਦ-ਕਾਰਜ ਕਰਾ ਕੇ ਘਰਾਂ ਨੂੰ ਚਲੇ ਜਾਉ । ਬਹੁਤ ਹੀ ਮਾਡਰਨ ਖਿਆਲ ਹੈ ਕਿ ਨਾ ਹਿੰਗ ਲੱਗੇ ਨਾ ਫਟਕੜੀ, ਰੰਗ ਵੀ ਚੋਖਾ । ਸਤਿਗੁਰਾਂ ਨੇ ਨਾਮਧਾਰੀ ਸਮਾਜ ਵਿੱਚ ਅਨੰਦ-ਕਾਰਜ ਉਤੇ ਖਾਸ ਸਖਤਾਈ ਰੱਖੀ ਜਿਸ ਕਰਕੇ ਇਹ ਪਰੰਪਰਾ ਅੱਜ ਵੀ ਆਪਣੇ ਪੱਕੇ ਪੈਰੀਂ ਚੱਲ ਰਹੀ ਹੈ । ਅੱਜ ਵੀ ਜੋੜੇ ਸਤਿਗੁਰਾਂ ਦੀ ਹਾਜ਼ਰੀ ਵਿੱਚ ਨਿਰਮਲ ਬਾਣੇ ਪਾ ਕੇ ਹਾਜਰ ਹੋ ਜਾਂਦੇ ਹਨ ਤੇ ਸਤਿਗੁਰਾਂ ਦੀ ਬਖਸ਼ਿਸ਼ ਲੈ ਕੇ ਅਨੰਦ ਕਾਰਜ ਉਪਰ ਮੋਹਰ ਲੁਆਉਂਦੇ ਹਨ ।

ਸਤਿਗੁਰੂ ਜੀ ਨੇ ਜਿਥੇ ਸਮਾਜ ਨੂੰ ਅੰਦਰ ਖਾਤੇ ਵਾਪਰਨ ਵਾਲੇ ਵਿਭਚਾਰ ਤੋਂ ਸੁਚੇਤ ਕੀਤਾ ਉਥੇ ਮਰਦ ਸਮਾਜ ਨੂੰ ਹੋਛੀ ਮਰਦਾਨਗੀ ਤੋਂ ਵੀ ਅਗਾਹ ਕੀਤਾ । ਪੈਸੇ ਵਾਲੇ ਬੰਦੇ ਫੋਕੀ ਸ਼ਾਨ ਨੂੰ ਜਾਂ ਪੈਸੇ ਦਾ ਵਖਾਲਾ ਕਰਨ ਲਈ ਰੰਡੀਬਾਜੀ ਵੀ ਕਰਦੇ ਸਨ । ਇਸ ਨਾਲ ਇਨਸਾਨੀਅਤ ਦਾ ਖੂਨ ਵੀ ਹੁੰਦਾ ਹੈ ਤੇ ਸ਼ਰਾਫਤ ਵੀ ਘਟਦੀ ਹੈ । ਆਮ ਬੰਦੇ ਦੇ ਵਿਚਾਰਾਂ ਉਤੇ ਮਾੜਾ ਪ੍ਰਭਾਵ ਪੈਂਦਾ ਹੈ । ਕਿਸੇ ਸਿੱਖ ਨੂੰ ਸਿੱਖਿਆ ਦੇਂਦੇ ਉਹ ਲਿਖਦੇ ਹਨ :

> **ਹੋਰੁ ਭਾਈ ਮੀਹਾ ਸਿੰਘ ਤੂੰ ਇਹ ਬਾਤ ਹੱਛੀ ਨਾ ਕੀਤੀ ਜੋ ਰੰਡੀ ਦਾ ਸੰਗ ਕੀਤਾ ਤੂੰ ਘਰ ਰਹਿੰਦਾ ਤੈਨੂੰ ਕੀ ਘਾਟ ਥੀ । ਰੰਡੀ ਦੇ ਸੰਗਿ ਤੇ ਇਕ ਤਾਂ ਸਰੀਰ ਨੂੰ ਦੁਖ ਲਗ ਜਾਂਦਾ ਹੈ । ਦੂਜਾ ਪੈਸਾ ਬਰਬਾਦ ਜਾਂਦਾ ਹੈ । ਤੀਆ ਧਰਮ ਜਾਂਦਾ ਹੈ । ਚੌਥਾ ਲੋਕਾਂ ਮੈ ਬਹੁਤ ਭੰਡੀ ਹੁੰਦੀ ਹੈ । ਅਰੁ ਬੇਸਵਾ ਲੋਕ ਜੋ ਹੈਨ ਇਨਕੇ ਪਾਸ ਭੰਗੀ ਮੁਸਲਾ ਸਭ ਆਉਂਦੇ ਹੈਨ ।**

**ਅਰੁ ਜੇ ਤੂ ਘਰ ਗਿਆ, ਘਰ ਮੇ ਘਰ ਦੀ ਸਿੱਖਣੀ ਸਾਥ ਸਪਰਸ਼ ਹੋਆ ਤਾ ਉਸ ਨੂੰ ਬੀ ਬਿਮਾਰੀ ਹੋਇ ਜਾਊ, ਜੇ ਨਾ ਕੀਤਾ ਤਾ ਬੀ ਦੋਸ ਹੈ। ਜੇ ਕੀਤਾ ਤਾ ਉਸ ਨੂੰ ਬਿਮਾਰੀ ਹੋਇ ਗਈ ਤਾਂ ਬੀ ਬਡਾ ਗਜ਼ਬ ਹੈ। ਤੇ ਬਡੀ ਗਾਫਲੀ ਕੀਤੀ, ਏਸ ਬਾਤਿ ਦੀ ਹਰ ਤਰ੍ਹਾਂ ਸੇ ਲਚਾਰੀ ਹੈ।** (ਹੁਕਮਨਾਮਾ 49)

ਜ਼ਾਹਿਰ ਹੈ, ਸਤਿਗੁਰੂ ਰਾਮ ਸਿੰਘ ਜੀ ਜਿੱਥੇ ਨਾਰੀ ਸਨਮਾਨ ਦੀ ਗੱਲ ਕੀਤੀ, ਉਥੇ ਨਾਰੀ ਸਥਾਨ ਦੀ ਵੀ। ਨਾਰੀ ਦਾ ਸਥਾਨ ਸਮਾਜ ਵਿੱਚ ਮੂਲ ਮਹੱਤਵ ਦਾ ਅਧਿਕਾਰੀ ਹੈ। ਉਹ ਸਮਾਜ ਦੀ ਬੁਨਿਆਦੀ ਇਕਾਈ ਹੈ। ਉਸ ਨੂੰ ਸਮਾਜ ਵਿੱਚ ਦੁਜੈਲਾ ਸਥਾਨ ਦੇਣ ਵਾਲੇ ਪਾਪ ਦੇ ਅਧਿਕਾਰੀ ਹਨ। ਸਤਿਗੁਰਾਂ ਨੇ ਨਾਰੀ ਦੀ ਵਕਾਲਤ ਬਹੁਤ ਸਾਰੇ ਪਹਿਲੂਆਂ ਨੂੰ ਸਾਹਮਣੇ ਰੱਖ ਕੇ ਕੀਤੀ। ਨਾਰੀ ਦਾ ਵਰ, ਸੁਯੋਗ ਹੋਣਾ ਚਾਹੀਦਾ ਹੈ। ਉਹ ਕਿਸੇ ਡੰਗਰ ਢੋਰ ਵਾਂਗ ਵੇਚੀ ਨਾ ਜਾਏ। ਬੇਜ਼ੁਬਾਨ ਵਾਂਗ ਉਸ ਦਾ ਵੱਟਾ ਨਾ ਕੀਤਾ ਜਾਏ। ਉਸ ਨੂੰ ਤਿਆਗ ਕੇ ਪਰ-ਨਾਰੀ ਵੱਲ ਜਾਣ ਦੇ ਨੁਕਸਾਨ ਤੋਂ ਸਤਿਗੁਰਾਂ ਨੇ ਭਰਪੂਰ ਚੇਤਾਵਨੀ ਦਿੱਤੀ ਹੈ। ਇਸੇ ਤੋਂ ਇਹ ਟੋਹ ਮਿਲਦੀ ਹੈ, ਨਾਮਧਾਰੀ ਸਮਾਜ ਵਿੱਚ ਨਾਰੀਵਾਦੀ ਚੇਤਨਾ ਦੀ ਪੁਰਜ਼ੋਰ ਅਪੀਲ ਹੋਈ ਹੈ। ਘਰ ਸ਼ਾਦੀ ਤੋਂ ਇਲਾਵਾ ਵੇਸਵਾ ਗਮਨ ਆਦਿ ਦੇ ਭਿਆਨਕ ਨਤੀਜਿਆਂ ਤੋਂ ਖਬਰਦਾਰ ਕੀਤਾ ਗਿਆ ਹੈ।

## ਬੀਬੀਆਂ ਪ੍ਰਤੀ ਆਦਰ

ਸਤਿਗੁਰਾਂ ਨੇ ਜਿੱਥੇ ਬੀਬੀਆਂ ਨੂੰ ਸਮਾਜ ਦੀ ਬੁਨਿਆਦੀ ਇਕਾਈ ਆਂਕ ਕੇ ਉਸ ਨਾਲ ਜੁੜੀਆਂ ਅਨੇਕ ਮੁੱਖ ਬੁਰਾਈਆਂ ਤੋਂ ਹਟਕਿਆ ਹੈ ਉਥੇ ਉਸ ਨੂੰ ਖੁਦ ਆਪ ਬਹੁਤ ਆਦਰ ਦਿੱਤਾ ਹੈ। ਆਪ ਭਾਵੇਂ ਉਹ ਰੰਗੂਨ ਵਿਚ ਸਨ ਪਰ ਉਥੋਂ ਵੀ ਵੱਡੀ ਆਦਰ ਭਾਵਨਾ ਭੇਜਦੇ ਰਹੇ :

★ ਮਾਈ ਦਾਖਾਂ ਨੂੰ ਮੇਰਾ ਮੱਥਾ ਟੇਕਣਾ ਬਹੁਤ ਕਰਕੇ (ਪੰਨਾ 135)
★ ਮਾਈਆਂ ਬੀਬੀਆਂ ਨੂੰ ਰਾਮ ਸਤਿ ਬਾਚਣੀ (ਪੰਨਾ 142)
★ ਉਤਮੀ ਨੂੰ ਵੀ ਆਦਰ ਦੇਣਾ (ਪੰਨਾ 217)
★ ਜੀਉਣੀ ਪ੍ਰਤਾਪੀ ਬਿਛਨੀ ਏਨ੍ਹਾ ਨੂੰ ਮੇਰੀ ਰਾਮ ਸਤਿ ਬਾਚਣੀ (ਪੰਨਾ 289)
★ ਸੰਬੂਹਿ ਮਾਈ ਬੀਬੀਆ ਕੋ ਰਾਮ ਸਤਿ ਬੁਲਾਈ ਬਾਚਣੀ (ਪੰਨਾ 291)
★ ਦਇਆ ਕੌਰ ਨੂੰ ਵੀ ਮੇਰੀ ਰਾਮਸਤਿ ਬਾਚਣੀ (ਪੰਨਾ 343)
★ ਹੋਰ ਤਾ ਭੋਗ ਬਹੁਤ ਪਾਏ ਹਨ ਪਰ ਕੋਈ ਭੋਗ ਬੋਬੋ (ਮਾਤਾ ਸਦਾ ਕੌਰ) ਦੇ ਨਮਿਤ ਨਹੀਂ ਪਾਇਆ ਹੈ, ਸੋ ਤੈ ਇਹੁ ਬੀ ਕੰਮ ਕਰਨਾ। ਮਾਈ ਦੇ ਨਮਿਤ ਪੰਜ ਭੋਗ ਪਾ ਦੇਣੇ, ਕੁਛ ਕਪੜਾ ਭੀ ਦੇ ਦੇਣਾ। ਸਾਡੀ ਤਿਆਰੀ ਬੀ ਵਿਚੇ ਹੀ ਏਹੁ ਭਾਣਾ ਵਰਤ ਗਿਆ। ਮੰਗਤੇ ਲੋਕਾਂ ਨੂੰ ਜਥਾ ਸਕਤਿ ਜੋ ਬਣਿ ਆਵੈ ਸੋ ਦੇਣਾ। ਇਹ ਪ੍ਰਿਥਮੀ ਤਾਂ ਪ੍ਰਮੇਸਰ ਦੇ ਰਜਾਉਣ ਦੀ ਹੈ।
  ਮਨੁੱਖ ਦੇ ਰਜਾਉਣ ਦੀ ਨਹੀਂ ਹੈ। ਤੂੰ ਜਥਾ ਸਕਤਿ ਵਰਤੀ ਜੋ ਪੁਜਿ ਆਵੈ। (ਪੰਨਾ 193-194)
★ ਹੋਰ ਬੀਬੀ ਨੰਦਾ (ਸਤਿਗੁਰੂ ਰਾਮ ਸਿੰਘ ਜੀ ਦੀ ਪੁੱਤਰੀ) ਉਤਮੀ (ਪਿੰਡ ਦੀ ਰਹਿਣ ਵਾਲੀ ਇਕ ਬੀਬੀ) ਕਾ ਆਦਰ ਰੱਖਣਾ, ਲੀੜਾ ਕਪੜਾ ਬੀ ਕੁਸ ਦੇਵਨਾ ਉਤਮੀ ਬੀ ਭਜਨ ਬਾਣੀ ਕੀ ਮੂਰਤ ਹੈ। ਉਤਮੀ ਤੈ ਵੀ ਭਜਨ ਬਾਣੀ ਕਰਦੇ ਰਹਿਣਾ ਰਾਤ ਦਿਨ, ਕਿਤੇ ਆਵਾਗਵਨ ਫਿਰਨਾ ਨਹੀਂ। (ਪੰਨਾ 532)

ਇਹਨਾਂ ਹੁਕਮਨਾਮਿਆਂ ਤੋਂ ਇਹ ਤੱਥ ਪ੍ਰਗਟ ਹੋ ਜਾਂਦਾ ਹੈ ਸਤਿਗੁਰੂ ਜੀ ਜਿੱਥੇ ਬੀਬੀਆਂ ਨੂੰ ਆਦਰ-ਮਾਣ ਦੇਂਦੇ ਸਨ ਉਥੇ ਦੂਜਿਆਂ ਨੂੰ ਵੀ ਇਹਨਾਂ ਦਾ ਸਤਿਕਾਰ ਕਰਨ ਲਈ ਪ੍ਰੇਰਦੇ ਸਨ। 'ਖ' ਅਤੇ 'ਗ' ਹੁਕਮਨਾਮਿਆਂ ਤੋਂ ਇਹ ਵਿਦਿਤ ਹੋ ਜਾਂਦਾ ਹੈ ਆਪਣੀ ਮਾਤਾ ਦਾ ਸਤਿਗੁਰਾਂ ਦੇ ਮਨ ਵਿਚ ਕਿਤਨਾ ਸਤਿਕਾਰ ਸੀ। ਉਹਨਾਂ ਦੇ ਕਲਿਆਣ ਲਈ ਪੰਜ ਗੁਰੂ ਗ੍ਰੰਥ ਸਾਹਿਬ ਦੇ ਪਾਠ, ਕੱਪੜਾ ਲੀੜਾ ਹੋਰ ਯਥਾ ਸ਼ਕਤ ਜੋ ਬਣ ਆਵੇ ਸੋ ਦੇਣਾ। ਏਸੇ ਤਰ੍ਹਾਂ ਬੀਬੀ ਉਤਮੀ ਜੋ ਭਜਨ ਬਾਣੀ ਦੀ

ਮੂਰਤ ਅਥਵਾ ਉਚੇਰੀ ਸੂਰਤ ਵਾਲੀ ਬੀਬੀ ਹੈ, ਉਸਦੀ ਸੇਵਾ ਕਰਨ ਲਈ, ਉਸਦਾ ਆਦਰ ਕਰਨ ਲਈ ਸਿੱਖਿਆ ਦੇਂਦੇ ਹਨ। ਨਾਲ ਹੀ, ਬੀਬੀ ਉਤਮੀ ਨੂੰ ਵੀ ਬਾਣੀ ਨਾਲ ਜੁੜੇ ਰਹਿਣ ਦੀ ਪ੍ਰੇਰਣਾ ਦੇਂਦੇ ਹਨ। ਇਥੋਂ ਉਹਨਾਂ ਦੇ ਮਨ ਵਿਚ ਵਸਦੀ ਪਿਆਰ-ਭਾਵਨਾ ਜੋ ਆਮ ਲੁਕਾਈ ਲਈ ਹੈ, ਜੋ ਬੀਬੀਆਂ ਲਈ ਹੈ, ਜੋ ਆਪਣੀਆਂ ਰਿਸ਼ਤੇਦਾਰ ਬੀਬੀਆਂ ਲਈ ਹੈ, ਆਪਣੀ ਸ਼ਰਧਾਲੂ ਬੀਬੀ ਲਈ ਹੈ ਦਾ ਦੀਦਾਰ ਹੁੰਦਾ ਹੈ। ਸੁੱਚੇ ਮਨ ਸੁੱਚਤਾ-ਉੱਚਤਾ ਨੂੰ ਪੂਜਦੇ ਹਨ। ਸਲਾਹੁੰਦੇ ਹਨ। ਆਦਰ ਦੇਂਦੇ ਹਨ, ਸੱਚਮੁੱਚ ਹੀ ਸਤਿਗੁਰਾਂ ਨੇ ਬੀਬੀਆਂ ਨੂੰ ਬਹੁਤ ਉੱਚਾ ਮਰਾਤਬਾ ਬਖਸ਼ਿਆ।

## ਬੀਬੀਆਂ ਪ੍ਰਤੀ ਉਪਦੇਸ਼

ਸਤਿਗੁਰੂ ਜੀ ਨੇ ਜਿੱਥੇ ਸਮਾਜ ਵਿੱਚ ਨਾਰੀ-ਸਥਿਤੀ ਨੂੰ ਚੁੱਕਿਆ, ਉਸਦੀ ਮਾਣ ਮਰਿਯਾਦਾ ਕਾਇਮ ਕਰਵਾਈ, ਉਸ ਦੇ ਆਦਰ ਮਾਣ ਨੂੰ ਬਹੁਤ ਵੱਡਾ ਸਥਾਨ ਦਿੱਤਾ। ਉਥੇ ਉਸ ਨੂੰ ਵੀ ਉਪਦੇਸ਼ ਦਿੱਤਾ। ਉਸ ਦੇ ਮਾਪਿਆਂ ਨੂੰ ਵੀ ਇਹ ਉਪਦੇਸ਼ ਦ੍ਰਿੜ ਕਰਵਾਇਆ। ਉਹਨਾਂ ਦੇ ਉਪਦੇਸ਼ ਦਾ ਮੁਖ ਬਲ ਬਾਣੀ ਕੰਠ ਕਰਨ ਉਪਰ ਸੀ। ਬਾਣੀ ਕੰਠ ਤਾਂ ਹੀ ਹੋ ਸਕਦੀ ਸੀ ਜੋ ਗੁਰਬਾਣੀ ਨੂੰ ਪੜ੍ਹਨਾ ਆਉਂਦਾ ਹੋਵੇ। ਇਸ ਲਈ ਅੱਖਰ ਪੜ੍ਹਨ-ਪੜ੍ਹਾਉਣ ਉਪਰ ਬਾਰੰਬਾਰ ਜ਼ੋਰ ਦਿੱਤਾ। ਬੀਬੀਆਂ ਨੂੰ ਸਿੱਧਾ ਉਪਦੇਸ਼ ਵੀ ਦਿੱਤਾ ਤੇ ਉਹਨਾਂ ਦੇ ਵਾਰਿਸਾਂ ਨੂੰ ਵੀ ਅੱਖਰ ਪੜ੍ਹਾਉਣ ਲਈ ਦ੍ਰਿੜ ਕਰਵਾਇਆ :

★ ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ (ਪੰਨਾ 117)
★ ਜਨਾਨੇ ਮਰਦਾਨੇ ਜ਼ਰੂਰ ਬਾਣੀ ਕੰਠ ਕਰਨੀ (ਪੰਨਾ 180)
★ ਲੜਕੀ ਲੜਕੇ ਨੂੰ ਅੱਖਰ ਪੜ੍ਹਾਉਣੇ (ਪੰਨਾ 181)
★ ਸਭ ਨੂੰ ਕੁੜੀ ਮੁੰਡੇ ਨੂੰ ਅੱਖਰ ਪੜਾਇ ਦੇਣੇ ਗੁਰਮੁਖੀ (ਪੰਨਾ 199)
★ ਆਸਾ ਦੀ ਵਾਰ ਸਭ ਕੰਠ ਕਰਨ ਜਨਾਨੇ ਮਰਦਾਨੇ (ਪੰਨਾ 210)
★ ਅਰੁ ਬਾਣੀ ਸਭ ਕੰਠ ਕਰਨ, ਜਨਾਨੇ ਮਰਦਾਨੇ ਨੇ (ਪੰਨਾ 216)
★ ਕੁੜੀ, ਮੁੰਡਾ ਬੁੱਢਾ ਬਾਲਾ ਸਭ ਪਾਠ ਕਰੋ (ਪੰਨਾ 237)
★ ਬੀਬੀ ਨੰਦਾ ਲਟਕੀਆਂ ਨੂੰ, ਬਹੂਆਂ ਨੂੰ ਬੀ ਅੱਖਰ ਪੜ੍ਹਾ ਦੇਵੇ, ਬਾਣੀ ਕੰਠ ਕਰਾ ਦੇਣੀ ਅਰ
★ ਪਿਛਲੀ ਰਾਤ ਸਭੀ ਇਸਨਾਨ ਕਰਕੇ ਭਜਨ ਕੀਤਾ ਕਰੋ (ਪੰਨਾ 242)
ਅਰੁ ਲੜਕੇ ਲੜਕੀਆਂ ਨੂੰ ਅਖਰ ਪੜਵਾਨੇ ਪਹਲਾ ਹੋਛ ਔਂਦੀ ਦੇ ਨਾਲ (ਪੰਨਾ 270)
★ ਕੁੜੀਆਂ ਮੁੰਡਿਆਂ ਨੂੰ ਅੱਖਰ ਪੜਾਇ ਦੇਣੇ (ਪੰਨਾ 282, 294)
★ ਮਾਈ ਬੀਬੀ ਸਭ ਨੇ ਬਾਣੀ ਕੰਠ ਕਰਨੀ (ਪੰਨਾ 327)
★ ਹੋਰ ਭਾਈ ਲੜਕੀਆਂ ਦੇ ਅਨੰਦ ਪੜਾਇ ਦੇਓ ਕੋਈ ਸਿੰਘ ਭੀ ਹੋਣ, ਰਿਜਕ ਪਾਣੀ ਬੀ ਚੰਗਾ ਹੋਵੇ, ਸਤਿ ਸੰਗੀ ਹੋਣ (ਪੰਨਾ 228)
★ ਹੋਰ ਮਾਈ ਤੂ ਆਖਦੀ ਹੈ ਕਿ ਮੈਨੂੰ ਖੰਗ ਹੋਇ ਗਈ ਹੈ, ਸੋ ਤੂ ਮਾਈ ਭਜਨ ਕਰਿਆ ਕਰ। ਭਜਨ ਤੇ ਬਿਨਾ ਰੋਗ ਸੋਗ ਲਗੇ ਰਹਿੰਦੇ ਹਨ (ਪੰਨਾ 335)
★ ਹੋਰ ਜੁਆਲਾ ਦੇਈ ਤੈ ਭਜਨ ਬਾਣੀ ਕਰਨਾ ਰਾਤ ਦਿਨੇ। ਗ੍ਰੰਥ ਸਾਹਿਬ ਦਾ ਪਾਠ ਬੀ ਕੀਤਾ ਕਰ ਹਮੇਸ਼ਾ, ਮਾਲਾ ਬੀ ਫੇਰਿਆ ਕਰ ਥੋੜੀ ਬਹੁਤ। ਏਹੁ ਲਾਭ ਹੈ ਮਨੁਖਾ ਸਰੀਰ ਕੇ ਜਨਮ ਦਾ। ਦੇਹਾ ਦਾ ਤਾ ਮੇਲਾ ਕੋਈ ਦਿਨ ਦਾ ਹੈ (ਪੰਨਾ 341)

ਉਪਰ ਅੰਕਿਤ ਹੁਕਮਨਾਮਿਆਂ ਦੇ ਪਦ-ਅੰਸ਼ਾਂ ਤੋਂ ਇਹ ਭਲੀਭਾਂਤ ਸਪਸ਼ਟ ਹੋ ਜਾਂਦਾ ਹੈ ਸਤਿਗੁਰਾਂ ਦੀ ਨਜ਼ਰ ਵਿਚ ਜਿਥੇ ਲੋਕ ਸੀ ਉਥੇ ਪਰਲੋਕ ਵੀ ਸੀ। ਬੀਬੀਆਂ ਦੀ ਸਮਾਜਕ ਵਿਵਸਥਾ ਜੇ ਉਚੀ ਹੋਣੀ ਚਾਹੀਦੀ ਹੈ ਤਾਂ ਉਹਨਾਂ ਦੀ ਆਤਮਿਕ ਅਵਸਥਾ ਵੀ ਉਚੇਰੀ ਹੋਣੀ ਚਾਹੀਦੀ ਹੈ। ਇਹਨਾਂ ਪਾਠ-ਅੰਸ਼ਾਂ ਵਿੱਚ ਬਾਣੀ ਕੰਠ ਕਰਨੀ, ਅੱਖਰ ਸਿੱਖਣੇ, ਹਰ ਮਾਈ ਭਾਈ ਲਈ ਲਾਜ਼ਮੀ ਹੈ। ਅੱਖਰ ਪੜ੍ਹੇ ਬਿਨਾਂ, ਬਾਣੀ ਪੜ੍ਹੀ ਨਹੀਂ ਜਾਣੀ, ਬਾਣੀ ਕੰਠ ਕੀਤੇ ਬਿਨਾਂ ਬਾਣੀ ਦਾ ਪੂਰਾ ਰਸ ਨਹੀਂ ਆਉਣਾ, ਅਰਥ ਸਮਝੇ

ਬਿਨਾਂ, ਰੂਹਾਨੀ ਰਮਜ਼ਾਂ ਪਿੱਛੇਂ ਰਹਿ ਜਾਂਦੀਆਂ ਹਨ। ਸਾਫ ਹੈ, ਸਤਿਗੁਰੂ ਜੀ ਦੇ ਉਪਦੇਸ਼ ਦੇ ਪਾਤਰ ਜੋ ਪੁਰਖ ਹਨ ਤਾਂ ਬੀਬੀਆਂ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਗਿਆ। ਕੁਲ ਮਿਲਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੇ ਆਧਾਰ ਤੇ ਜੇ ਨਾਮਧਾਰੀ ਨਾਰੀ ਚੇਤਨਾ ਦਾ ਅਧਿਐਨ ਕਰੀਏ ਤਾਂ ਤਿੰਨ ਬੜੇ ਅਹਿਮ ਨੁਕਤੇ ਸਾਹਮਣੇ ਆਉਂਦੇ ਹਨ :

(ੳ) ਨਾਰੀ ਉਥਾਨ
(ਅ) ਨਾਰੀ ਪ੍ਰਤਿ ਆਦਰ
(ੲ) ਨਾਰੀ ਪ੍ਰਤਿ ਉਪਦੇਸ਼

ਇਹ ਸਾਰੇ ਨੁਕਤੇ ਹੁਕਮਨਾਮਿਆਂ ਵਿਚ ਉਭਰੇ ਹਨ ਤੇ ਇਹ ਵੀ ਸੱਚ ਹੈ ਕਿ ਇਹ ਸਾਰੇ ਹੁਕਮਨਾਮੇ ਸਤਿਗੁਰੂ ਜੀ ਦੇ ਹਨ। ਇਹ ਆਪਣੇ ਅਸਲੇ ਵਿਚ ਪ੍ਰਮਾਣਿਕ ਹਨ ਤੇ ਇਥੋਂ ਹੀ ਨਾਮਧਾਰੀ ਨਾਰੀਵਾਦ ਦੀ ਚੇਤਨਾ ਦੀ ਥਾਹ ਪਾਈ ਜਾ ਸਕਦੀ ਹੈ। ਸਤਿਗੁਰੂ ਜੀ ਦੀ ਨਜ਼ਰ ਵਿਚ ਸਮਾਜਕ ਨਰੋਈਆਂ ਕਦਰਾਂ-ਕੀਮਤਾਂ ਉਤਨੀ ਦੇਰ ਪੈਦਾ ਨਹੀਂ ਹੋ ਸਕਦੀਆਂ ਜਿਤਨੀ ਦੇਰ ਸਮਾਜ ਵਿਚ ਨਾਰੀ ਨੂੰ ਸਾਂਵਾਂ ਸੰਤੁਲਿਤ ਸਥਾਨ ਨਹੀਂ ਪ੍ਰਾਪਤ ਹੁੰਦਾ। ਇਹਨਾਂ ਸਾਰੇ ਪੱਖਾਂ ਦੀ ਵਕਾਲਤ ਸਤਿਗੁਰਾਂ ਨੇ ਆਪ ਕੀਤੀ ਹੈ। ਬੀਬੀਆਂ ਪ੍ਰਤਿ ਆਦਰ ਭਾਵਨਾ ਰੱਖਣੀ ਚਾਹੀਦੀ ਹੈ। ਉਹ ਸਤਿਕਾਰ ਦੀਆਂ ਪਾਤਰ ਹਨ। ਪਰ ਗੁਰੂ ਜੀ ਦੀ ਨਜ਼ਰ ਵਿਚ ਬੀਬੀਆਂ ਨੂੰ ਵੀ ਰਾਹਨੁਮਾਈ ਦੀ ਲੋੜ ਹੈ। ਇਸ ਰਾਹਨੁਮਾਈ ਦਾ ਕਲੇਵਰ ਬਹੁਤ ਵਿਆਪਕ ਹੈ, ਲੋਕ ਤੋਂ ਲੈ ਕੇ ਪਰਲੋਕ ਤੱਕ। ਲੌਕਿਕਤਾ ਤੋਂ ਆਰੰਭ ਹੋ ਕੇ ਅਲੌਕਿਕਤਾ ਉਪਰ ਸਮਾਪਤ ਹੁੰਦਾ ਹੈ ਜਿੱਥੇ ਨਾਮ, ਬਾਣੀ ਭਜਨ, ਸੇਵਾ, ਗੁਰੂ ਗ੍ਰੰਥ ਸਾਹਿਬ ਦਾ ਪਾਠ, ਮਾਲਾ ਫੇਰਨੀ ਇਤਿਆਦਿ ਹੀ ਕਲਿਆਣ ਦੇ ਮਾਰਗ ਹਨ।

ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਹੋਰਾਂ ਨੇ ਵੀ ਨਾਰੀ-ਉਥਾਨ ਬਾਰੇ ਸਮੇਂ ਸਮੇਂ ਕਦਮ ਉਠਾਏ। ਅੱਜ ਤਾਂ ਬੀਬੀਆਂ ਦੇ ਕੀਰਤਨੀ ਜਥੇ ਵੀ ਹਨ, ਬੀਬੀਆਂ ਸੂਬੇਦਾਰ ਵੀ ਹਨ ਤੇ ਬੀਬੀਆਂ ਦੀਆਂ ਕਾਨਫਰੰਸਾਂ ਵੀ ਹੋਈਆਂ ਹਨ। ਬੀਬੀਆਂ ਦਾ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜੱਥਾ ਵੀ ਹੈ। ਦਰਅਸਲ, ਜਿਹੜੇ ਪੂਰਨੇ ਸਤਿਗੁਰੂ ਰਾਮ ਸਿੰਘ ਜੀ ਨੇ ਪਾਏ ਉਹ ਨਾਮਧਾਰੀ ਸਮਾਜ ਵਿਚ ਘਰ ਕਰ ਗਏ, ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਦੇ ਕਦਮ-ਚਿਹਨਾਂ ਉਪਰ ਚਲਦੇ ਹੋਏ ਨਾਮਧਾਰੀ ਸਮਾਜ ਨੂੰ ਅਗਿਉਂ ਅੱਗੇ ਤਰੱਕੀ ਦੇ ਰਾਹ ਉਤੇ ਤੋਰੀ ਜਾ ਰਹੇ ਹਨ। ਅੱਜ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਵੀ ਉਹਨਾਂ ਪਰੰਪਰਾਵਾਂ ਨੂੰ ਕਾਇਮ ਰੱਖ ਰਹੇ ਹਨ।

**ਡਾ. ਮਹਿੰਦਰ ਕੌਰ ਗਿਲ**

# ਸੰਪੂਰਨ ਸੁਤੰਤਰਤਾ ਦਾ ਸੰਕਲਪ

ਭਾਰਤ ਰਿਸ਼ੀਆਂ-ਮੁਨੀਆਂ ਅਤੇ ਗੁਰੂਆਂ-ਪੀਰਾਂ ਦੀ ਧਰਤੀ ਹੈ। ਜਦੋਂ ਪੱਛਮ ਵਿੱਚ ਲੋਕ ਅਜੇ ਪੂਰੇ ਸਭਿਅਕ ਵੀ ਨਹੀਂ ਸਨ ਹੋਏ, ਜੰਗਲੀ ਜੀਵਨ ਬਿਤਾ ਰਹੇ ਸਨ ਉਦੋਂ ਭਾਰਤ ਵਿੱਚ ਵੇਦ ਰਚੇ ਜਾ ਰਹੇ ਸਨ। ਭਾਰਤ ਵਿੱਚੋਂ ਵੀ ਉਤਰੀ ਭਾਰਤ ਅਤੇ ਵਿਸ਼ੇਸ਼ ਕਰਕੇ ਪੰਜਾਬ, ਭਾਰਤ ਦੀ ਖੜਗ-ਭੁਜਾ ਵੀ ਹੈ, ਮੁੱਖ-ਮਸਤਕ ਅਤੇ ਗਿਆਨ ਦਾ ਸੋਮਾ ਵੀ ਹੈ।

ਜਦੋਂ ਪੰਦਰਵੀਂ ਸਦੀ ਵਿੱਚ ਪੰਜਾਬ ਵਿੱਚ ਨਾਨਕ ਨਾਮ ਦਾ ਸੂਰਜ ਉਦੈ ਹੋਇਆ ਤਾਂ ਇਸਦੇ ਨੂਰੀ-ਚਾਨਣ ਨੇ ਅਗਿਆਨ-ਅੰਧੇਰੇ ਮਿਟਾ ਕੇ ਗਿਆਨ ਦਾ ਐਸਾ ਪ੍ਰਕਾਸ਼ ਕੀਤਾ ਕਿ ਵਹਿਮਾਂ-ਭਰਮਾਂ ਅਤੇ ਅੰਧ ਵਿਸ਼ਵਾਸਾਂ ਦਾ ਖਾਤਮਾ ਕਰ ਦਿੱਤਾ। ਗਿਆਨ ਦੇ ਪ੍ਰਕਾਸ਼ ਦੇ ਨਾਲ-ਨਾਲ ਸੰਗੀਤ ਦੀ ਸੁਗੰਧੀ ਨਾਲ ਇੱਕ ਮਹਿਕਾਂ ਭਰਿਆ ਸਮਾਜ ਸਿਰਜਿਆ। ਬਾਬੇ ਨਾਨਕ ਦੀ ਇਲਾਹੀ ਬਾਣੀ ਅਤੇ ਰਬਾਬ ਦੀਆਂ ਮਧੁਰ ਸੁਰਾਂ'ਚ ਨਿਰਭਉ ਅਤੇ ਨਿਰਵੈਰ ਦਾ ਸੰਕਲਪ ਇੱਕ ਮਧੁਰ ਲੈਅ ਵਿੱਚ ਗੂੰਜਿਆ । ਇਸੇ ਸੰਕਲਪ ਦੀ ਵਿਆਖਿਆ ਗੁਰੂ ਤੇਗ ਬਹਾਦੁਰ ਜੀ ਕਰਦੇ ਹਨ-'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ"। ਨਾ ਕਿਸੇ ਨੂੰ ਡਰਾਉਣਾ ਅਤੇ ਨਾ ਹੀ ਕਿਸੇ ਤੋਂ ਡਰਨਾ ਨਾ ਜ਼ੁਲਮ ਕਰਨਾ ਅਤੇ ਨਾ ਹੀ ਜ਼ੁਲਮ ਸਹਿਣਾ। ਜਦੋਂ ਸਭ ਹੀਲਿਆਂ ਤੋਂ ਗੱਲ ਲੰਘ ਜਾਵੇ ਤਾਂ ਮਜ਼ਲੂਮਾਂ ਦੀ ਰੱਖਿਆ ਲਈ, ਜ਼ਾਲਮਾਂ ਦਾ, ਦੁਸ਼ਟਾਂ ਦਾ ਨਾਸ ਕਰਨ ਲਈ ਖੜਗ ਚੁੱਕਣੀ, ਆਪਾ ਕੁਰਬਾਨ ਕਰਨਾ। ਇਸੇ ਸੰਕਲਪ ਦੀ ਸਥਾਪਤੀ ਲਈ ਸਿੱਖ ਗੁਰੂ ਸਹਿਬਾਨ ਨੇ ਅਤੇ ਸਿੱਖਾਂ ਨੇ ਬੇਮਿਸਾਲ ਕੁਰਬਾਨੀਆਂ ਦਿੱਤੀਆਂ । ਗੁਰੂ ਸਾਹਿਬਾਨ ਨੇ ਕੁਰਬਾਨੀ ਦੀ ਭਾਵਨਾ ਦੇ ਨਾਲ-ਨਾਲ 'ਖਿਮਾਂ, ਗਰੀਬੀ, ਬੰਦਗੀ,' ਵਾਲੀ 'ਸੰਤਨ ਕੀ ਰੀਤ' ਵੀ ਦ੍ਰਿੜਾਈ। ਇੱਕ ਆਦਰਸ਼ ਸਮਾਜ ਦੀ ਸਿਰਜਨਾ ਕੀਤੀ-ਪੰਜਾਬ ਵਿੱਚ ਨਵਾਂ ਸੱਭਿਆਚਾਰ, ਜਿਸਨੂੰ 'ਸਿੱਖੀ-ਸੱਭਿਆਚਾਰ' ਆਖ ਸਕਦੇ ਹਾਂ, ਸਥਾਪਿਤ ਹੋ ਗਿਆ। ਦਾਤਿਆਂ, ਭਗਤਾਂ ਅਤੇ ਸੂਰਮਿਆਂ ਦਾ ਸੱਭਿਆਚਾਰ ਜਿਸਦਾ ਉਦੇਸ਼ ਸੀ-'ਸਰਬੱਤ ਦਾ ਭਲਾ'। ਇਹੋ ਸੀ-"ਸੰਪੂਰਨ ਸੁਤੰਤਰਤਾ ਦਾ ਸੰਕਲਪ"।

ਅਠਾਰਵੀਂ ਸਦੀ ਦੇ ਸਿੱਖਾਂ ਲਈ ਇੱਕ ਪਰਖ ਦਾ ਦੌਰ ਸੀ, ਜ਼ੁਲਮ ਦਾ ਮੁਕਾਬਲਾ ਕਰਦਿਆਂ ਸਿੱਖ ਆਪਣੇ ਉਚੇ ਨੈਤਿਕ ਅਸੂਲਾਂ ਤੇ ਕਾਇਮ ਰਹੇ। ਲੱਖਾਂ ਕੁਰਬਾਨੀਆਂ ਉਪਰੰਤ ਇੱਕ ਸਰਬ ਸਾਂਝਾ ਵਿਸ਼ਾਲ ਖਾਲਸਾ ਰਾਜ ਕਾਇਮ ਹੋ ਗਿਆ। ਉਨੀਵੀਂ ਸਦੀ ਦਾ ਪਹਿਲਾ ਅੱਧ, ਸਿੱਖਾਂ ਦੀ ਰਾਜਨੀਤਿਕ ਸ਼ਕਤੀ ਦਾ ਸੂਰਜ ਸਿਖਰ ਤੇ ਪੁੱਜਣ ਅਤੇ ਅਸਤ ਹੋਣ ਦਾ ਸਮਾਂ ਸੀ। ਇਸ ਦਾ ਕਾਰਨ ਸੀ ਗੁਰੂ ਸਾਹਿਬ ਦੇ ਮਾਰਗ ਤੋਂ ਬੇਮੁੱਖ ਹੋਣਾ, ਨਾਮ-ਬਾਣੀ ਨੂੰ ਭੁੱਲਣਾ ਅਤੇ ਨੈਤਿਕ ਗਿਰਾਵਟ।

ਸਤਿਗੁਰੂ ਰਾਮ ਸਿੰਘ ਜੀ ਨੇ 1837 ਤੋਂ 1845 ਈ: ਤੱਕ ਲਾਹੌਰ ਖਾਲਸਾ ਫੌਜ ਵਿੱਚ ਨੌਕਰੀ ਕੀਤੀ। ਆਪ ਨੇ ਏਸ ਦੌਰਾਨ ਉਨ੍ਹਾਂ ਸਾਰੇ ਕਾਰਨਾਂ ਨੂੰ ਵੇਖਿਆ , ਘੋਖਿਆ ਜਿਨ੍ਹਾਂ ਕਰਕੇ ਵਿਸ਼ਾਲ ਖਾਲਸਾ ਰਾਜ ਖੇਰੂੰ ਖੇਰੂੰ ਹੋ ਗਿਆ। ਬਾਕੀ ਭਾਰਤ ਤੋਂ ਸੌ ਸਾਲ ਬਾਅਦ ਪੰਜਾਬ ਵੀ ਬਰਤਾਨਵੀ ਹਕੂਮਤ ਦਾ ਗੁਲਾਮ ਹੋ ਗਿਆ।

ਫੌਜ ਵਿੱਚ ਵਾਪਸ ਆਪਣੇ ਨਗਰ ਭੈਣੀ ਰਾਈਆਂ ਆ ਕੇ ਆਪਨੇ ਖੇਤੀ, ਠੇਕੇਦਾਰੀ, ਰਾਜਗਿਰੀ ਅਤੇ ਵਪਾਰ ਵੀ ਕੀਤਾ। ਇਸ ਦੇ ਨਾਲ-ਨਾਲ ਹਾਲਾਤ ਤੇ ਡੂੰਘਾ ਚਿੰਤਨ ਕੀਤਾ ਅਤੇ ਕਈ ਵਰੇ ਤੱਕ ਕੀਤਾ, ਇੱਕ ਵਿਸ਼ਾਲ ਪ੍ਰੋਗ੍ਰਾਮ ਉਲੀਕਿਆ ਕੌਮੀ ਮੁਕਤੀ ਲਈ , ਦੇਸ਼ ਨੂੰ ਆਜ਼ਾਦ ਕਰਵਾਉਣ ਲਈ।

ਉਹਨਾਂ ਸਾਰੇ ਪਹਿਲੂਆਂ ਨੂੰ ਜਿਨ੍ਹਾਂ ਦੀ ਕਮਜ਼ੋਰੀ ਕਰਕੇ ਦੇਸ਼ ਗੁਲਾਮ ਹੋਇਆ ਸੀ, ਆਪ ਨੇ ਕੌਮ ਨੂੰ ਜਾਗਰੂਕ ਕਰਨ ਲਈ ਸਫਲ ਕਦਮ ਚੁੱਕੇ। ਸਿੱਖੀ ਸ਼ਾਨ ਅਤੇ ਸਵੈਮਾਨ ਨੂੰ ਮੁੜ ਸਥਾਪਿਤ ਕਰਨ ਲਈ ਨਾਮ ਬਾਣੀ ਨਾਲ ਲੋਕਾਂ ਨੂੰ ਜੋੜਿਆ। ਸਮਾਜਿਕ ਕੁਰੀਤੀਆਂ ਅਤੇ ਵਹਿਮਾਂ-ਭਰਮਾਂ ਪ੍ਰਤੀ ਜਾਗਰੂਕ ਕੀਤਾ। ਨਸ਼ਿਆਂ ਅਤੇ ਵਿਸ਼ਿਆਂ ਵਿਕਾਰਾਂ ਤੋਂ ਵਰਜਿਆ, ਸਵੱਛ, ਤੰਦਰੁਸਤ ਅਤੇ ਬਲਵਾਨ ਬਨਣ ਲਈ ਪ੍ਰੇਰਿਆ। ਇੱਕ ਅਰੋਗ ਅਤੇ ਸ਼ਕਤੀਸ਼ਾਲੀ ਸਮਾਜ ਦੀ ਸਿਰਜਨਾ ਕੀਤੀ। ਵਿਸ਼ਵ ਭਰ ਵਿਚ ਫੈਲੀ

ਬਰਤਾਨਵੀ ਹਕੂਮਤ ਦਾ ਮੁਕਾਬਲਾ ਕਰਨ ਲਈ ਇੱਕ ਅਮੋਘ ਅਸਤ੍ਰ ਦਿੱਤਾ, 'ਨਾ-ਮਿਲਵਰਤਨ ਅਤੇ ਬਾਈਕਾਟ ਦਾ।' ਆਪਣੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਆਪ ਤੋਂ ਪਹਿਲੋਂ ਇਹ ਢੰਗ ਕਿਸੇ ਨੇ ਵਰਤਿਆ ਹੋਵੇ, ਇਤਿਹਾਸ ਵਿਚੋਂ ਕੋਈ ਐਸੀ ਮਿਸਾਲ ਨਹੀਂ ਮਿਲਦੀ। ਐਨਸਾਈਕਲੋਪੀਡੀਆ ਬ੍ਰਿਟੈਨਿਕਾ ਵਿੱਚ ਵੀ ਦਰਜ਼ ਹੈ ਕਿ - ਗੁਰੂ ਰਾਮ ਸਿੰਘ ਜੀ ਇੱਕ ਸਿੱਖ ਦਾਰਸ਼ਨਿਕ, ਸੁਧਾਰਕ ਅਤੇ ਅੰਗ੍ਰੇਜ਼ੀ ਹਕੂਮਤ ਅਤੇ ਵਪਾਰ ਪ੍ਰਤੀ ਨਾ-ਮਿਲਵਰਤਨ ਨੂੰ ਸਿਆਸੀ ਹਥਿਆਰ ਵਜੋਂ ਵਰਤਨ ਵਾਲਾ ਪਹਿਲਾ ਭਾਰਤੀ ਹੈ।" ਸਵਦੇਸ਼ੀ ਪ੍ਰਤੀ ਸਵੈਮਾਨ ਅਤੇ ਸਹਿਯੋਗ, ਸਤਿਆਗ੍ਰਹਿ ਪ੍ਰਤੀ ਦ੍ਰਿੜਤਾ, ਵਿਦੇਸ਼ੀ ਵਸਤੂਆਂ ਦਾ ਪੂਰਨ ਬਾਈਕਾਟ ਅਤੇ ਅੰਗ੍ਰੇਜ਼ੀ ਸਰਕਾਰ ਪ੍ਰਤੀ ਨਾ-ਮਿਲਵਰਤਨ ਅਜਿਹੇ ਕਾਰ-ਆਮਦ ਹਥਿਆਰ ਸਨ, ਜਿਸਦਾ ਵਿਦੇਸ਼ੀ ਹਕੂਮਤ ਪਾਸ ਕੋਈ ਤੋੜ ਨਹੀਂ ਸੀ। ਇਸ ਤੋਂ ਬਿਨਾਂ ਆਪ ਨੇ ਗਵਾਂਢੀ ਰਾਜ ਕਸ਼ਮੀਰ ਵਿੱਚ "ਕੂਕਾ ਰਜਮੈਂਟ ਕਾਇਮ ਕੀਤੀ-ਆਜ਼ਾਦ ਗਵਾਂਢੀ ਦੇਸ਼ਾਂ ਤੋਂ ਲੋੜ ਪੈਣ ਤੇ ਮਦਦ ਲੈਣ ਲਈ ਉਨ੍ਹਾਂ ਪਾਸ ਆਪਣੇ ਦੂਤ ਭੇਜੇ-ਨੇਪਾਲ, ਕਾਬਲ ਅਤੇ ਰੂਸ ਆਦਿ ਨਾਲ ਰਾਜਨੀਤਿਕ ਸਬੰਧ ਕਾਇਮ ਕੀਤੇ। ਦੇਸ਼ ਵਾਸੀਆਂ ਨੂੰ ਕੁਰਬਾਨੀ ਦਾ ਪਾਠ ਪੜਾਉਣ ਲਈ ਆਪ ਦੇ ਸਿੱਖਾਂ ਨੇ ਖੁਸ਼ੀ-ਖੁਸ਼ੀ ਫਾਂਸੀ ਦੇ ਰੱਸੇ ਗਲਾਂ 'ਚ ਪਾਏ, ਤੋਪਾਂ ਸਾਹਮਣੇ ਸ਼ਹੀਦ ਹੋਏ।

ਵੀਹਵੀਂ ਸਦੀ ਵਿੱਚ ਜਿੰਨੇ ਵੀ ਕੌਮੀ-ਮੁਕਤੀ ਅੰਦੋਲਨ ਸ਼ੁਰੂ ਹੋਏ, ਦੇਸ਼ ਅਜ਼ਾਦੀ ਲਈ ਜਿੰਨੀਆਂ ਵੀ ਜਥੇਬੰਧਕ ਲਹਿਰਾਂ ਚੱਲੀਆਂ ਉਨ੍ਹਾਂ ਸਭ ਦੇ ਮਾਰਗ ਦਰਸ਼ਕ ਜਾਂ ਪ੍ਰੇਰਣਾ ਸਰੋਤ ਸਤਿਗੁਰੂ ਰਾਮ ਸਿੰਘ ਜੀ ਵਲੋਂ ਪਾਏ ਪੂਰਨੇ ਸਨ।

ਸਤਿਗੁਰੂ ਰਾਮ ਸਿੰਘ ਜੀ ਇੱਕ ਮਹਾਨ ਸਮਾਜ ਸੁਧਾਰਕ, ਇੱਕ ਸਫਲ ਨੀਤੀਵੇਤਾ, ਰਾਜਨੀਤਿਕ ਆਗੂ ਅਤੇ ਸਮਰੱਥ ਅਧਿਆਤਮਕ ਗੁਰੂ ਹਨ। ਆਪ ਵਲੋਂ ਕੀਤੇ ਮਹਾਨ ਕਾਰਜਾਂ ਦੇ ਇੱਕ-ਇੱਕ ਪਹਿਲੂ ਤੇ ਕਈ ਕਈ ਪੁਸਤਕਾਂ ਲਿਖੀਆਂ ਜਾ ਸਕਦੀਆਂ ਹਨ ਪਰ ਇੱਕ ਅਹਿਮ ਪਹਿਲੂ ਹੈ-ਸਮਾਜ ਸੁਧਾਰ ਜਿਸ ਬਾਰੇ ਆਪ ਜੀ ਦਾ ਯੋਗਦਾਨ ਬੇ-ਮਿਸਾਲ ਹੈ। ਇਹ ਸੀ ਇਸਤਰੀਆਂ ਦੀ ਮੁਕਤੀ ਅਤੇ ਸੁ-ਸ਼ਕਤੀਕਰਣ ।

ਸਤਿਗੁਰ ਰਾਮ ਸਿੰਘ ਜੀ ਨੇ ਵੇਖਿਆ ਕਿ ਸਾਡੇ ਹੀ ਸਮਾਜ ਦਾ ਪੂਰਾ ਅੱਧ, ਇੱਕ ਅਨਿੱਖੜਵਾਂ ਅੰਗ, ਮਨੁੱਖਤਾਂ ਦੀ ਜਨਨੀ ਔਰਤ ਦੀ ਹਾਲਤ ਕਿੰਨੀ ਤਰਸਯੋਗ ਹੈ । ਉਹ ਗੁਲਾਮ ਹੈ ਆਪਣੇ ਹੀ ਮਰਦ-ਪ੍ਰਧਾਨ ਸਮਾਜ ਦੀ। ਉਹ ਸਮਾਂ ਸੀ ਜਦੋਂ ਖਾਨਦਾਨੀ ਪਰਿਵਾਰ ਜੰਮਦੀਆਂ ਲੜਕੀਆਂ ਨੂੰ ਹੀ ਮਾਰ ਦੇਂਦੇ ਸਨ ਕਿ ਸਾਡਾ ਕੋਈ ਜਵਾਈ ਨਾ ਬਣੇ- ਉਹਨਾਂ ਦੀ ਸਰਦਾਰੀ ਨੂੰ ਠੇਸ ਲਗਦੀ ਸੀ। ਕੁੜੀਆਂ ਨੂੰ ਪੜ੍ਹਣ ਦਾ ਕੋਈ ਹੱਕ ਨਹੀਂ ਸੀ। ਗਰੀਬ ਲੋਕ ਲੜਕੀਆਂ ਵੇਚਦੇ ਸਨ, ਵੱਟਾ-ਸੱਟਾ ਕੀਤਾ ਜਾਂਦਾ ਸੀ-ਬਾਲ ਵਿਆਹ ਪ੍ਰਚੱਲਤ ਸਨ। ਸਮਾਜ ਵਿੱਚ ਅਮੀਰ ਆਦਮੀ ਤਾਂ ਆਪਣਾ ਹੱਕ ਸਮਝਦੇ ਸਨ ਕਿ ਇੱਕ ਔਰਤ ਦੇ ਹੁੰਦਿਆਂ ਦੋ-ਚਾਰ ਹੋਰ ਵੀ ਵਿਆਹ ਲਿਆਵੇ, ਆਪਣੀਆਂ ਧੀਆਂ ਦੀ ਉਮਰ ਦੀਆਂ ਵੀ। ਪਰ ਜੇ ਕਿਸੇ ਲੜਕੀ ਦਾ ਪਤੀ ਕਿਤੇ ਜਵਾਨੀ ਉਮਰ ਵਿੱਚ ਵੀ ਚੱਲ ਵਸੇ ਤਾਂ ਉਸ ਨੂੰ ਹੱਕ ਨਹੀਂ ਸੀ ਕਿ ਉਹ ਹੋਰ ਵਿਆਹ ਕਰਵਾ ਸਕੇ ਉਸ ਦੇ ਪਾਸ ਦੋ ਹੀ ਰਸਤੇ ਸਨ ਜਾਂ ਤੇ ਪਤੀ ਨਾਲ ਸੜ ਮਰੇ, ਸਤੀ ਹੋਵੇ ਨਹੀਂ ਤੇ ਸਮਾਜ ਦੇ ਜ਼ੁਲਮ ਸਹਿੰਦਿਆਂ ਹੀਣ ਭਾਵਨਾ ਵਿੱਚ ਰੰਡੇਪਾ ਕੱਟੇ। ਔਰਤ ਜਿਸ ਨੂੰ ਵੇਚਿਆ ਖ੍ਰੀਦਿਆ ਜਾਂਦਾ ਸੀ-ਉਸਦੀ ਹੋਂਦ ਪਸ਼ੂਆਂ ਜਾਂ ਜਿਨਸ ਵਾਂਗ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਮਾਜ ਦੀਆਂ ਮਾਂਵਾਂ, ਧੀਆਂ, ਭੈਣਾਂ ਨੂੰ ਮਾੜੇ ਰਸਮੋਂ ਰਿਵਾਜ਼ਾਂ ਤੋਂ ਮੁਕਤ ਕਰਵਾਉਣ ਲਈ ਅਨੇਕਾਂ ਸਫਲ ਕਾਰਜ ਕੀਤੇ। ਆਪ ਨੇ ਨਾ-ਮਿਲਵਰਤਨ ਅਤੇ ਬਾਈਕਾਟ ਨੂੰ ਕੇਵਲ ਰਾਜਨੀਤਿਕ ਹਥਿਆਰ ਵਜੋਂ ਹੀ ਨਹੀਂ ਸਗੋਂ ਸਮਾਜ ਸੁਧਾਰ ਲਈ ਵੀ ਵਰਤਿਆ। ਹੁਕਮਨਾਮੇ ਜਾਰੀ ਕੀਤੇ, ਲੜਕੀ ਮਾਰੇ, ਬੇਚੇ, ਬੱਟਾ ਕਰੇ ਉਸ ਦੇ ਘਰ ਦਾ ਅੰਨ ਜਲ ਨਹੀਂ ਗ੍ਰਹਿਣ ਕਰਨਾ ਅਤੇ ਸੰਗਤ ਵਿੱਚ ਨਹੀਂ ਵੜਨ ਦੇਣਾ। ਲੜਕੀਆਂ ਨੂੰ ਲੜਕਿਆਂ ਵਾਂਗ ਹੀ ਵਿਦਿਆ ਦਾਨ ਦੇਣ ਲਈ ਹੁਕਮ ਦਿੱਤਾ, ਲੜਕੇ ਲੜਕੀਆਂ ਨੂੰ ਗੁਰਮੁਖੀ ਅੱਖਰ ਪੜਾਉਣੇ ਹੋਸ਼ ਆਉਂਦੀ ਦੇ ਨਾਲ। ਬਾਲ ਵਿਆਹ ਦੀ ਰਸਮ ਬੰਦ ਕੀਤੀ-ਹੁਕਮ ਦਿੱਤਾ : ਪੰਦਰਾਂ ਸੋਲ੍ਹਾਂ ਸਾਲ ਦੇ ਘੱਟ ਕੋਈ ਨਾ ਕੁੜੀ ਵਿਆਹੇ । ਕਿਤੇ 18 ਸਾਲ ਦੀ ਲੜਕੀ ਅਤੇ 20 ਸਾਲ ਦਾ ਲੜਕਾ ਹੋਵੇ ਤਦ ਅਨੰਦ ਕਰਨਾ ਵੀ ਲਿਖਿਆ ਹੈ । ਵਿਧਵਾ ਵਿਆਹ

ਸ਼ੁਰੂ ਕਰਨ ਲਈ ਹੁਕਮ ਕੀਤਾ -
"ਕੋਈ ਮਾਈ ਬੀਬੀ ਰੰਡੀ ਨਾ ਰਹੇ ।" ਸਿੱਖਾਂ ਹੁਕਮ ਵੀ ਇਵੇਂ ਮੰਨਿਆ ਕਿ ਪੁਤ੍ਰਾਂ ਨੇ ਲਾਵਾਂ ਪੜ੍ਹੀਆਂ ਤੇ ਮਾਤਾ-ਪਿਤਾ ਨੇ ਫੇਰੇ ਲਏ ।

ਦਾਜ ਦਹੇਜ ਦੀ ਰਸਮ, ਜਿਸ ਕਰਕੇ ਲੜਕੀ ਵਾਲਿਆਂ ਨੂੰ ਦੇਣਦਾਰ ਸਮਝਿਆਂ ਜਾਂਦਾ ਸੀ - ਉਮਰ ਭਰ ਦੇ ਦੇਣਦਾਰ, ਇਸੇ ਲਈ ਲੜਕੀਆਂ ਨੂੰ ਸਮਾਜ ਬੋਝ ਸਮਝਦਾ ਸੀ । ਇਸ ਕੁਰੀਤੀ ਨੂੰ ਦੂਰ ਕਰਨ ਲਈ ਆਪ ਨੇ ਸਾਦੇ, ਸਮੂਹਿਕ ਗੁਰਮਤਿ ਅਨੰਦ ਕਾਰਜ ਦੀ ਰਸਮ ਸ਼ੁਰੂ ਕੀਤੀ । ਆਸਾ ਦੀ ਵਾਰ ਉਪਰੰਤ ਸੰਗਤ ਵਿਚ ਗੁਰੂ ਰਾਮ ਦਾਸ ਜੀ ਦੀਆਂ ਉਚਾਰੀਆਂ ਲਾਵਾਂ ਪੜ੍ਹ ਕੇ, ਹਵਨ ਮੰਡਪ ਵਿੱਚ ਫੇਰੇ ਲੈ ਕੇ ਪਹਿਲੀ ਤੇ ਆਖਰੀ ਰਸਮ ਸੰਪੂਰਨ ਨਾ ਮੰਗਨੀ, ਨਾ ਮੁਕਲਾਵਾ, ਠਾਕਾ ਆਦਿ ।

1 ਜੂਨ, 1863 ਈ: ਨੂੰ ਸਿਆੜ੍ਹ ਵਿਖੇ ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ, ਪੰਜ ਕਕਾਰ ਦੇ ਧਾਰਣੀ ਬਣਾਇਆ । 3 ਜੂਨ, 1863 ਈ: ਨੂੰ ਗੁਰਮਤਿ ਅਨੰਦ ਮਰਿਯਾਦਾ ਆਰੰਭ ਕੀਤੀ । ਸਮਾਜ ਦਾ ਪੂਰਾ ਅੱਧਾ ਹਿੱਸਾ ਜੋ ਚਾਰ ਦੀਵਾਰੀ ਵਿੱਚ ਕੈਦ ਸੀ, ਸਤਿਗੁਰੂ ਰਾਮ ਸਿੰਘ ਜੀ ਨੇ ਉਨ੍ਹਾਂ ਨੂੰ ਕੇਵਲ ਬੰਧਨ ਮੁਕਤ ਹੀ ਨਹੀਂ ਕੀਤਾ ਸਗੋਂ ਭਗਤੀ ਤੇ ਸ਼ਕਤੀ ਦੀ ਦਾਤ ਬਖਸ਼ੀ । ਬੀਬੀ ਹੁਕਮੀ ਨੂੰ ਸੂਬਾ ਥਾਪ ਕੇ ਬੀਬੀਆਂ ਨੂੰ ਆਜ਼ਾਦੀ ਸੰਗ੍ਰਾਮ ਵਿੱਚ ਭਾਈਵਾਲ ਬਣਾਇਆ । ਹੋਰ ਪੰਥਕ ਕੰਮਾਂ 'ਚ ਸਰਗਰਮ ਬੀਬੀਆਂ ਨੂੰ ਜਥੇਦਾਰੀ ਬਖਸ਼ੀ । ਸਿੱਟੇ ਵਜੋਂ ਸਿੰਘਾਂ ਦੇ ਨਾਲ ਸਿੰਘਣੀਆਂ ਵੀ ਮੈਦਾਨ-ਏ-ਜੰਗ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਣ ਲੱਗੀਆਂ । ਜਨਵਰੀ, 1872 ਈ: ਨੂੰ ਮਲੇਰ ਕੋਟਲੇ ਜਾਣ ਵਾਲੇ ਸ਼ਹੀਦੀ ਜਥੇ ਦੀ ਝੰਡੇ ਫੜ ਕੇ ਅਗਵਾਈ ਕਰਨ ਵਾਲੀਆਂ ਵੀ, ਬੀਬੀ ਇੰਦ ਕੌਰ ਅਤੇ ਬੀਬੀ ਖੇਮ ਕੌਰ ਦੋ ਬੀਬੀਆਂ ਸਨ ।

ਇਹ ਉਹੋ ਸਮਾਂ ਸੀ ਜਦੋਂ ਵਿਸ਼ਵ ਭਰ ਵਿੱਚ ਔਰਤਾਂ ਨੂੰ ਬਰਾਬਰੀ ਦੇ ਹੱਕ ਨਹੀਂ ਸਨ ਮਿਲੇ । ਕੈਨੇਡਾ ਵਰਗੇ ਵਿਕਸਿਤ ਦੇਸ਼ ਵਿੱਚ 1915-16 ਈ: ਵਿੱਚ ਲੰਮੇ ਸੰਘਰਸ਼ ਉਪਰੰਤ ਔਰਤਾਂ ਨੂੰ 'ਐਜ਼ ਏ ਪਰਸਨ' ਪ੍ਰਵਾਨ ਕੀਤਾ ਗਿਆ ਅਤੇ ਉਨ੍ਹਾਂ ਨੂੰ ਵੋਟ ਦਾ ਹੱਕ ਮਿਲਿਆ । ਇਸੇ ਲਈ ਸਿੱਖ ਸਮਾਜ ਦੇ ਮਹਾਨ ਚਿੰਤਕ ਅਤੇ ਦਾਰਸ਼ਨਿਕ ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਸਤਿਗੁਰੂ ਰਾਮ ਸਿੰਘ ਜੀ ਬਾਰੇ ਲਿਖਦੇ ਹਨ :

**"ਸਿੱਖ ਗੁਰੂਆਂ, ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਪਿੱਛੋਂ, ਬਾਬਾ ਰਾਮ ਸਿੰਘ ਹਿੰਦੁਸਤਾਨ ਵਿੱਚ ਇਕ ਬੜੇ ਮਹਾਨ ਸੁਧਾਰਕ ਅਤੇ ਰਾਹਨੁਮਾ ਹੋਏ ਹਨ । ਜਿਨ੍ਹਾਂ ਨੇ ਸਮਾਜ ਵਿੱਚ ਮਰਦ ਤੇ ਇਸਤਰੀ ਦੀ ਪੂਰਨ ਤੇ ਮੁਕੰਮਲ ਬਰਾਬਰੀ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿੱਚ ਸਫਲ ਹੋਏ । ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਜੇ ਉਹ ਛੱਡ ਭੀ ਦੇਈਏ ਤਾਂ ਉਹਨਾਂ ਦਾ ਇੱਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿੱਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸਫ ਵਿੱਚ ਖੜਾ ਕਰ ਦਿੰਦਾ ਹੈ ।**

1872 ਤੋਂ 1923 ਈ: ਤੱਕ ਅੰਗ੍ਰੇਜ਼ੀ ਹਕੂਮਤ ਨੇ ਨਾਮਧਾਰੀ ਸਿਖਾਂ ਦੇ ਅਕਹਿ ਤੇ ਅਸਹਿ ਜ਼ੁਲਮ ਕੀਤੇ - ਇਸ ਦਮਨ-ਚੱਕਰ ਦੌਰਾਨ ਸਿੰਘਾਂ ਦੇ ਨਾਲ ਨਾਮਧਾਰੀ ਬੀਬੀਆਂ ਨੇ ਵੀ ਡਟ ਕੇ ਜ਼ੁਲਮ ਦਾ ਮੁਕਾਬਲਾ ਕੀਤਾ । ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ ਮਾਤਾ ਜੀਵਨ ਕੌਰ ਜੀ ਦਾ ਵੀ ਅਜ਼ਾਦੀ ਸੰਗ੍ਰਾਮ ਵਿੱਚ ਅਹਿਮ ਯੋਗਦਾਨ ਹੈ । ਵੀਹਵੀਂ ਸਦੀ ਦੇ ਮੁੱਢਲੇ ਦਹਾਕਿਆਂ ਵਿੱਚ ਸ੍ਰੀ ਭੈਣੀ ਸਾਹਿਬ ਆਜ਼ਾਦੀ ਸੰਗ੍ਰਾਮੀਆਂ ਦੀ ਪਨਾਹਗਾਹ ਹੋਇਆ ਕਰਦਾ ਸੀ । ਉਨ੍ਹਾਂ ਦੇ ਲੰਗਰ ਪਾਣੀ ਦੀ ਸੇਵਾ ਮਾਤਾ ਜੀ ਆਪਣੇ

ਬੱਚਿਆਂ ਵਾਂਗ ਕਰਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੂਜਯ ਮਾਤਾ ਜੀ - ਮਾਤਾ ਭੁਪਿੰਦਰ ਕੌਰ ਜੀ ਨੇ ਸਤਿਗੁਰੂ ਜੀ ਪਾਸ ਅਰਜ ਕਰਕੇ ਬੀਬੀਆਂ ਲਈ ਨਾਮ-ਸਿਮਰਨ ਜੱਪ ਪ੍ਰਯੋਗ ਵਿੱਚ ਸ਼ਾਮਲ ਹੋਣ ਦੀ ਆਗਿਆ ਲਈ। ਆਪ ਨਾਮ-ਬਾਣੀ, ਸੇਵਾ-ਸਿਮਰਨ ਅਤੇ ਸਮਰਪਣ ਦੀ ਸਾਕਾਰ ਮੂਰਤ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਸਮਾਂ ਨਾਮਧਾਰੀ ਸਮਾਜ ਦਾ ਸੁਨਹਿਰੀ ਯੁੱਗ ਕਿਹਾ ਜਾ ਸਕਦਾ ਹੈ। ਜਦੋਂ ਸਖਤੀਆਂ ਦੇ ਦੌਰ ਤੋਂ ਬਾਦ ਨਾਮਧਾਰੀ ਸਮਾਜ ਨੂੰ ਸਰਬ ਪੱਖੀ ਵਿਕਾਸ ਲਈ ਸੁਖਾਵੇਂ ਹਾਲਾਤ ਮਿਲੇ। ਆਪ ਜੀ ਨੇ ਨੌਜਵਾਨਾਂ ਦੇ ਭਵਿੱਖ ਨੂੰ ਤਰਤੀਬਨ ਅਤੇ ਤਰਾਸ਼ਨ ਲਈ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ ਕਰਕੇ, ਕੁਝ ਵਰ੍ਹਿਆਂ ਬਾਦ ਬੀਬੀਆਂ ਦਾ ਜਥਾ 'ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ' ਬਣਾ ਕੇ ਨਾਮਧਾਰੀ ਬੱਚੀਆਂ ਨੂੰ ਵੀ ਹਰ ਖੇਤਰ ਵਿਚ ਅੱਗੇ ਵਧਣ ਲਈ ਉਤਸ਼ਾਹਿਤ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ-ਹਰ ਸਿੱਖ ਬੱਚੇ ਚੋਂ ਸੰਗੀਤ ਦੀ ਕੁਝ ਨ ਕੁਝ ਖੁਸ਼ਬੂ ਜ਼ਰੂਰ ਆਉਣੀ ਚਾਹੀਦੀ ਹੈ' - ਨੂੰ ਅਮਲੀ ਰੂਪ ਦੇਣ ਲਈ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੂਰੇ ਵਿਸ਼ਵ ਵਿੱਚ ਨਾਮਧਾਰੀ ਬੱਚਿਆਂ ਨੂੰ ਗੁਰਮਤਿ ਕੀਰਤਨ ਦੀ ਦਾਤ ਬਖਸ਼ੀ। ਆਪ ਜੀ ਬਚਨ ਕੀਤਾ ਕਿ ਜੇ ਮਾਂ ਸੰਗੀਤ ਦੀ ਗਿਆਤਾ ਹੋਵੇਗੀ ਤਾਂ ਬੱਚਿਆਂ ਨੂੰ ਇਹ ਦਾਤ ਵਿਰਸੇ ਵਿਚ ਹੀ ਮਿਲ ਜਾਵੇਗੀ। ਅੱਜ ਨਾਮਧਾਰੀ ਸਮਾਜ ਵਿੱਚ ਅਨੇਕਾਂ ਬੀਬੀਆਂ ਗਾਇਕ ਅਤੇ ਵਾਦਨ ਵਿੱਚ ਪ੍ਰਬੀਨ ਹਨ।

ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਬਖਸ਼ਿਸ਼ ਹੈ ਕਿ ਨਾਮਧਾਰੀ ਨੌਜੁਆਨ ਬੀਬੀਆਂ ਹਰ ਵਿਕਾਸਸ਼ੀਲ ਖੇਤਰ ਵਿੱਚ ਜਿਵੇਂ ਸਾਹਿਤਕਾਰ, ਸੰਗੀਤਕਾਰ, ਖਿਡਾਰੀ, ਡਾਕਟਰ, ਇੰਜੀਨੀਅਰ ਅਤੇ ਪਾਇਲਟ ਹਨ।

ਨਾਮਧਾਰੀ ਸਿੱਖ ਸਮਾਜ ਜਿਥੇ ਪੂਰੀ ਤਰ੍ਹਾਂ ਨਸ਼ਾ-ਮੁਕਤ ਹੈ ਉਥੇ ਭਰੂਣ ਹੱਤਿਆ ਦੇ ਕਲੰਕ ਤੋਂ ਵੀ ਬਚਿਆ ਹੋਇਆ ਹੈ। ਜਿਥੇ ਪੰਜਾਬ ਅਤੇ ਭਾਰਤ ਵਿੱਚ ਇਕ ਹਜ਼ਾਰ ਪੁਰਸ਼ਾਂ ਮਗਰ ਔਰਤਾਂ ਦੀ ਗਿਣਤੀ ਕਿਤੇ 800, ਕਿਤੇ 850 ਹੈ। ਉਥੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਰਵੇ ਮੁਤਾਬਕ ਨਾਮਧਾਰੀ ਸਮਾਜ ਵਿੱਚ ਇਹ ਗਿਣਤੀ 990-95 ਤੱਕ ਹੈ। ਅੱਜ ਦੇ ਫੈਸ਼ਨ ਪ੍ਰਸਤੀ ਦੇ ਯੁਗ ਵਿਚ ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਹੀ ਹੋ ਸੱਕਿਆ ਹੈ ਕਿ ਬੀਬੀਆਂ ਉਚ ਅਹੁਦਿਆਂ ਤੇ ਹੁੰਦਿਆਂ ਹੋਇਆਂ ਵੀ ਨਾਮ-ਬਾਣੀ ਅਤੇ ਸਿੱਖੀ ਰਹਿਤ-ਮਰਿਯਾਦਾ ਦੀਆਂ ਧਾਰਣੀ ਹਨ।

ਜਦੋਂ 1962 ਈ: ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਗ੍ਰਹਿ ਵਿਖੇ ਸਪੁਤ੍ਰੀ ਨੇ ਜਨਮ ਲਿਆ ਤਾਂ ਆਪ ਜੀ ਨੇ ਬੀਬੀਆਂ ਨੂੰ ਖੁਸ਼ੀ-ਖੁਸ਼ੀ ਵਧਾਈ ਦਿੱਤੀ ਕਿ ਤੁਹਾਡੀ ਫੌਜ ਵਿੱਚ ਵਾਧਾ ਹੋਇਆ ਹੈ। ਫੇਰ ਵਰ੍ਹਿਆਂ ਬਾਦ ਜਦੋਂ ਆਪ ਦੇ ਦੋਹਤਰੇ ਦਾ ਜਨਮ ਹੋਇਆ ਤਾਂ ਸਤਿਗੁਰੂ ਜੀ ਬਚਨ ਕੀਤਾ - "ਮੈਨੂੰ ਕਾਕੇ ਦੀ ਵਧਾਈ ਉਹੀ ਸੱਜਣ ਦੇਵੇ ਜਿਸ ਨੇ ਗੁੱਡੀ ਦੇ ਜਨਮ ਵੇਲੇ ਵੀ ਵਧਾਈ ਦਿੱਤੀ ਸੀ।"

ਨਾਮਧਾਰੀ ਸਮਾਜ - ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੀ ਰਹਿਨੁਮਾਈ ਹੇਠ ਪੂਰਵ ਸਤਿਗੁਰੂ ਸਾਹਿਬਾਨ ਦੇ ਨਕਸ਼-ਏ-ਕਦਮਾਂ ਤੇ ਚਲਦਿਆਂ ਨਾਮਧਾਰੀ ਸਿੰਘਾਂ ਅਤੇ ਬੀਬੀਆਂ ਦਾ ਭਵਿੱਖ ਰੌਸ਼ਨ ਹੈ। ਆਪ ਜੀ ਦੇ ਆਦੇਸ਼ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਵਲੋਂ ਇਸਤਰੀ ਉਪਕਾਰਾਂ ਦਾ 150ਵਾਂ ਵਰ੍ਹਾ ਨਾਮਧਾਰੀ ਸੰਗਤਾਂ ਉਤਸ਼ਾਹ ਪੂਰਵਕ ਮਨਾ ਰਹੀਆਂ ਹਨ।

**ਹਰਪਾਲ ਸਿੰਘ 'ਸੇਵਕ'**

## ਮਾਈ ਕਿਸ਼ਨ ਸਿੰਘ ਜੀ

(ਪਿੰਡ ਚਕਰਾਲੀ, ਸ਼ੇਖੂਪਰਾ)

ਪਿਤਾ ਸੰਤ ਉਤਮ ਸਿੰਘ ਜੀ, ਮਾਤਾ ਗੁਲਾਬ ਕੌਰ ਤੇ ਘਰ 1874 ਈ: ਵਿੱਚ ਜਨਮੇ । ਮਾਤਾ ਕਿਸ਼ਨ ਸਿੰਘ ਜੀ ਤੋਂ ਪਹਿਲਾਂ ਇਹਨਾਂ ਦੇ ਘਰ ਇਕ ਲੜਕਾ ਜਨਮਿਆ ਸੀ ਜੋ ਮਰ ਗਿਆ ਸੀ । ਸਤਿਗੁਰੂ ਰਾਮ ਸਿੰਘ ਜੀ ਦੇ ਲਾਂਗਰੀ ਸੰਤ ਹਰਨਾਮ ਸਿੰਘ ਜੀ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਸੰਤ ਉਤਮ ਸਿੰਘ ਦੀ ਜੜ੍ਹ ਲਾਓ । ਸਤਿਗੁਰਾਂ ਬਚਨ ਕੀਤਾ ਕਿ ਇਕ ਬੰਦਗੀ ਵਾਲੀ ਤਪਸਵੀ ਆਤਮਾ ਆਏਗੀ । ਸੰਤਾਂ ਨੇ ਸੰਤ ਉਤਮ ਸਿੰਘ ਨੂੰ ਇਹ ਦੱਸਿਆ ।

1874 ਈ: ਵਿੱਚ ਜਦੋਂ ਇਸ ਮਾਤਾ ਦਾ ਜਨਮ ਹੋਇਆ ਤਾਂ ਦੋਨੋਂ ਹੱਥ ਉਪਰ ਨੂੰ ਸੀ । ਜੋ ਪਿਛਲੇ ਜਨਮ ਦੇ ਤਪਸਵੀ ਸਾਧੂ ਸਨ । ਜਨਮ ਤੋਂ ਥੋੜੇ ਦਿਨ ਬਾਅਦ ਸੰਤ ਹਰਨਾਮ ਸਿੰਘ ਜੀ ਉਥੇ ਆ ਗਏ । ਸੰਤਾਂ ਕਿਹਾ ਇਨ੍ਹਾਂ ਨੂੰ ਲੜਕਾ ਕਰਕੇ ਜਾਨਣਾ । ਸੰਤਾਂ ਆਪ ਨਾਮ ਕਿਸ਼ਨ ਸਿੰਘ ਰਖਿਆ ਅਤੇ ਬਚਨ ਕੀਤਾ ਕਿ ਸਤਿਗੁਰਾਂ ਦੇ ਹੁਕਮ ਮੁਤਾਬਕ ਇਹਨਾਂ ਨੂੰ ਨਮਕ ਅਤੇ ਮਿੱਠਾ ਨਹੀਂ ਦੇਣਾ ਅਤੇ ਯੁਵਾ ਅਵਸਥਾ ਵਿੱਚ ਡੇਰਾ ਬਸਤੀ ਤੋਂ ਬਾਹਰ ਰੱਖਣਾ । ਸ਼ਾਦੀ ਨਹੀਂ ਕਰਨਾ । ਇਸ ਬਚਨ ਦੀ ਸਾਰੀ ਉਮਰ ਪਾਲਣਾ ਕੀਤੀ ਗਈ ।

### ਮਾਤਾ ਕਿਸ਼ਨ ਸਿੰਘ ਜੀ ਦਾ ਜੀਵਨ

16 ਸਾਲ ਦੀ ਉਮਰ ਵਿੱਚ ਮਾਤਾ ਜੀ ਭੈਣੀ ਸਾਹਿਬ ਸਤਿਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਕਰਨ ਗਏ ਤਾਂ ਸਤਿਗੁਰਾਂ ਪ੍ਰਸ਼ਾਦਾ ਛਕਾਇਆ ਮਗਰ ਸੁਆਦ ਨਾ ਲੱਗਾ ਤਾਂ ਸਤਿਗੁਰਾਂ ਬਚਨ ਕੀਤਾ ਕਿ ਅੱਜ ਤੋਂ ਪ੍ਰਸ਼ਾਦਾ ਵੀ ਛੱਡ ਦਿਓ । ਮਾਤਾ ਜੀ ਨੇ ਬਚਨ ਮੰਨ ਕੇ ਪ੍ਰਸ਼ਾਦਾ ਵੀ ਛੱਡ ਦਿੱਤਾ । ਸਰਦਾਈ ਮਿੱਠੇ ਤੋਂ ਬਗੈਰ ਅਤੇ ਖਿਚੜੀ ਲੂਣ ਤੋਂ ਬਗੈਰ ਇਹੋ ਹੀ ਅਹਾਰ ਸ਼ੁਰੂ ਕੀਤਾ ।

ਇਕ ਦਿਨ ਮਾਤਾ ਜੀ ਦੇ ਡੇਰੇ ਕਛਿਹਰੇ ਸੁਕਣੇ ਪਏ ਦੇਖ ਕੇ ਇਕ ਗੋਰਾ ਆ ਗਿਆ । ਉਸ ਵਕਤ ਇਹ ਨਾਮਧਾਰੀ ਘਰ ਦੀ ਨਿਸ਼ਾਨੀ ਹੁੰਦੀ ਸੀ । ਤਾਂ ਆ ਕੇ ਪੁੱਛਦਾ ਹੈ, ਇਹ ਕਿਸਕਾ ਘਰ ਹੈ ? ਮਾਤਾ ਜੀ ਦੇ ਬਾਬੇ ਨਿਹਾਲ ਸਿੰਘ ਜੀ ਨੇ ਜਵਾਬ ਦਿੱਤਾ ਕਿ ਇਹ ਗੁਰੂ ਰਾਮ ਸਿੰਘ ਦਾ ਘਰ ਹੈ । ਤਾਂ ਗੋਰੇ ਕਿਹਾ ਉਸਕੀ ਤੋ ਮੌਤ ਹੋ ਚੁੱਕੀ ਹੈ । ਬਾਬਾ ਜੀ ਰੰਗ ਵਿੱਚ ਹੋ ਕੇ ਕਿਹਾ ਉਸਨੂੰ ਮਾਰਨ ਵਾਲੀ ਕੋਈ ਸ਼ਕਤੀ ਨਹੀਂ ਹੈ । ਗੋਰਾ ਬੋਲਿਆ ਜੇਕਰ ਵੋਹ ਜਿੰਦਾ ਹੈ ਤਾਂ ਮੀਂਹ ਪਵਾ ਕੇ ਦਿਖਾਓ । (ਮੁੱਲਾਂ ਦੀ ਦੌੜ ਮਸਜਦ ਤਾਈਂ) ਉਸਦੀ ਸਮਝ ਵਿੱਚ ਮੀਂਹ ਪਵਾਉਣਾ ਹੀ ਬਹੁਤ ਵੱਡੀ ਸ਼ਕਤੀ ਹੈ । ਬਾਬਾ ਜੀ ਨੇ ਕਿਹਾ ਇਹ ਤੇ ਇਕ ਛੋਟੀ ਸੀ ਬਾਤ ਹੈ । ਸਾਹਿਬ ਤਕੜ ਹੋ ਜਾ ਮੀਂਹ ਆਇਆ ਜੇ । ਇਹ ਗੱਲ ਕਰ ਕੇ ਗੋਰਾ ਸਾਹਿਬ ਖੇਤਾਂ ਵੱਲ ਨੂੰ ਫਿਰਨ ਚਲਾ ਗਿਆ ।

ਕੀ ਦੇਖਦਾ ਹੈ ਕਿ ਬੱਦਲੀ ਅਸਮਾਨ ਵਿੱਚ ਸਿਰ ਤੋਂ ਬਣੀ ਕਿਸੇ ਪਾਸਿਉਂ ਨਹੀਂ ਆਈ । ਬਰਸਾਤ ਮੋਲੇਧਾਰ ਸ਼ੁਰੂ ਹੋ ਗਈ । ਗੋਰਾ ਨੱਠ ਕੇ ਮੁੜ ਡੇਰੇ ਵੱਲ ਆਇਆ ਬੜੀ ਮੁਸ਼ਕਲ ਨਾਲ ਆ ਕੇ ਸਲਾਮ ਕਹਿ ਕੇ ਬੋਲਿਆ, ਬਾਬਾ ਜੀ ਮੁਝੇ ਮਾਫ ਕਰ ਦੇਣਾ ਮੈਂ ਗਲਤੀ ਪਰ ਥਾ ਆਪ ਜੀ ਕੇ ਗੁਰੂ ਜ਼ਿੰਦਾ ਹੈਂ ।

ਮਾਤਾ ਜੀ ਆਪ ਖੇਤੀ ਦਾ ਕੰਮ ਹੱਥੀਂ ਕਰਦੇ । ਘੋੜੇ ਦੀ ਸਵਾਰੀ ਕਰਦੇ । ਇਕ ਸਾਲ ਬਰਸਾਤ ਨਾ ਪਈ ਖੇਤੀਆਂ ਸੁੱਕ ਗਈਆਂ । ਮਾਤਾ ਜੀ ਨੇ ਅਰਦਾਸ ਕੀਤੀ ਬਰਸਾਤ ਪੈਣ ਲੱਗ ਪਈ ਮਗਰ ਮਾਤਾ ਜੀ ਦੇ ਖੇਤ ਸੁੱਕੇ ਰਹਿ ਗਏ । ਬੜੇ ਪਛਤਾਏ ਸਮਝ ਆਈ ਕਿ ਭਾਣੇ ਨੂੰ ਸੱਤ ਕਰ ਨਹੀਂ ਮੰਨਿਆ । ਖੂਹ ਚਾਲੂ ਕਰ ਕੇ ਖੇਤਾਂ ਨੂੰ ਪਾਣੀ ਦਿੱਤਾ ।

ਮਾਤਾ ਜੀ ਤਿਆਗੀ ਰਹੇ । 2013 ਬਿ: ਤੱਕ 84 ਸਾਲ ਦੀ ਉਮਰ ਵਿੱਚ ਤੜਕੇ ਮਰਿਯਾਦਾ ਨਾਲ ਭਜਨ ਬੰਦਗੀ ਕਰਦੇ, ਸੇਵਾ ਕਰਦੇ ਰਹੇ । ਪਾਕਿਸਤਾਨ ਬਨਣ ਤੋਂ ਬਾਅਦ ਪਿੰਡ ਮਦਾਰ ਜ਼ਿਲ੍ਹਾ ਫਿਰੋਜ਼ਪੁਰ ਰਹਿੰਦੇ ਸਨ ।

## ਮਾਈ ਹਰ ਕੌਰ

(ਖਾਰਾ ਨਗਰ, ਸਿਆਲਕੋਟ, ਪਤੀ ਸੰਤ ਈਸਰ ਸਿੰਘ ਜੀ)

ਇਹਨਾਂ ਮਾਤਾ ਜੀ ਨੇ ਸਾਰਾ ਜੀਵਨ ਸਾਧ ਸੰਗਤ ਦੀ ਸੇਵਾ ਵਿੱਚ ਲਾਇਆ । ਸਾਰੀ ਕਮਾਈ ਸਾਧਾਂ ਦੇ ਅੰਨ ਬਸਤਰ ਦੇ ਲੇਖੇ ਲਾ ਦਿੰਦੇ । ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਬਾਅਦ ਵੈਰਾਗੀ ਰਹਿੰਦੇ ਵੀ ਸੇਵਾ ਨਹੀਂ ਛੱਡੀ ।

ਇੱਕ ਦਿਨ ਸੇਵਾ ਕਰਦਿਆਂ ਪੈਰ ਤੇ ਸੱਪ ਨੇ ਡੰਗ ਮਾਰਿਆ । ਧਿਆਨ ਤੇ ਸਤਿਗੁਰਾਂ ਦੇ ਚਰਨਾਂ ਵਿਚ ਸੀ, ਪਤਾ ਹੀ ਨਹੀਂ ਲੱਗਾ । ਸੱਪ ਨੂੰ ਮਾਰਿਆ ਨਹੀਂ । ਇਕ ਬਰਤਨ ਨਾਲ ਢੱਕ ਦਿੱਤਾ । ਦੂਸਰੇ ਦਿਨ ਖਿਆਲ ਆਇਆ ਕਿ ਇਥੇ ਇਕ ਜਾਨਵਰ ਨੂੰ ਬਰਤਨ ਥਲੇ ਰਖਿਆ ਸੀ । ਦੇਖਿਆ ਤਾਂ ਸੱਪ ਮਰਿਆ ਪਿਆ ਸੀ । ਆਪਣੀ ਦਰਦ ਦਾ ਪਤਾ ਹੀ ਨਹੀਂ ।

## ਮਾਈ ਠਾਕਰ ਦੇਵੀ

(ਪਿਤਾ ਗੰਡਾ ਮੱਲ, ਮਾਤਾ ਹੁਕਮੀ ਨਗਰ ਬਲ, ਅੰਮ੍ਰਿਤਸਰ)

1915 ਬਿ: ਵਿਚ ਜਨਮੇ, 7 ਸਾਲ ਦੀ ਉਮਰ ਵਿੱਚ ਮਾਤਾ ਜੀ ਗੁਜਰ ਗਏ । 14 ਸਾਲ ਦੇ ਹੋਏ ਤਾਂ ਪਿਤਾ ਜੀ ਚੜ੍ਹਾਈ ਕਰ ਗਏ । ਇਕ ਦੂਸਰੀ ਭੈਣ, ਭਰਾ ਕੋਈ ਨਹੀਂ ਸੀ । ਦੋਨਾਂ ਦਾ ਵਿਆਹ ਪਿੰਡ ਬਦੋਮਲੀ ਜ਼ਿਲ੍ਹਾ ਸਿਆਲਕੋਟ ਦੋਨੋਂ ਸਕੇ ਭਰਾ ਮੂਲਾ ਸਿੰਘ, ਦੂਲਾ ਸਿੰਘ ਨਾਲ ਹੋ ਗਿਆ । ਘਰ ਵਿੱਚ ਸਤਿਸੰਗ, ਸੇਵਾ-ਧਰਮ ਦੀ ਕਿਰਤ, ਸਾਧ ਸੰਗਤ ਆਉਂਦੀ ਜਾਂਦੀ ਰਹਿੰਦੀ ਸੀ । ਸੰਤ ਭਗਤ ਸਿੰਘ ਜੀ ਦਾਤੇ ਵਾਲਿਆਂ ਪਾਸੋਂ ਭਜਨ ਨਾਮ ਦੀ ਦਾਤ ਲਈ ।

ਪੂਰਬਲੇ ਕਰਮਾਂ ਦੇ ਹਿਸਾਬ 36 ਸਾਲ ਦੀ ਉਮਰ ਵਿੱਚ ਨੇਤਰ ਬੰਦ ਹੋ ਗਏ । ਦੋ ਲੜਕੇ, ਦੋ ਲੜਕੀਆਂ । ਪਾਕਿਸਤਾਨ ਬਣਨ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਮੰਡੀ (ਸਕੇਤ) ਜਾ ਬਸੇ ।

ਸਤਿਗੁਰਾਂ ਦੇ ਦਰਸ਼ਨ ਨਮਿਤ ਪਾਠ ਕਰਨ ਦਾ ਮਨ ਬਣਿਆ । 2004 ਬਿ: ਨੂੰ ਪਾਠ ਇਸ ਤਰੀਕੇ ਨਾਲ ਆਰੰਭ ਕੀਤੇ । ਇਕ ਦੋ ਤੁਕਾਂ ਲੈ ਕੇ 125 ਪਾਠ ਕਰ ਦੇਣੇ । ਫੇਰ ਦੂਸਰੀਆਂ ਅਗਲੀਆਂ ਤੁਕਾਂ ਲੈ ਲੈਣੀਆਂ । ਇਸੇ ਤਰ੍ਹਾਂ ਪਾਠ ਚਾਲੂ ਰਖੇ । 2008 ਬਿ: 7 ਭਾਦੋਂ ਨੂੰ 128 ਪਾਠਾਂ ਦੇ ਭੋਗ ਪਵਾਏ । ਨੇਤਰਹੀਨ ਹੁੰਦਿਆਂ ।

## ਮਾਤਾ ਜੀਵਨ ਕੌਰ ਜੀ ਦਾ ਮੰਗਲ

ਮਲਾਰ ਮਹਲਾ 1 ॥ ਸੇ ਧਨਵੰਤ ਦਿਸਹਿ ਘਰਿ ਜਾਇ ॥
ਨਾਨਕ ਜਨਨੀ ਧੰਨੀ ਮਾਇ ॥

ਸਿਰੀ ਰਾਗੁ ਮਹਲਾ 3 ॥ ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥

ਗਉੜੀ ਕੀ ਵਾਰ ਮਹਲਾ 4 ॥ ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ
ਜਨਨੀ ਜਿਨਿ ਗੁਰੂ ਜਣਿਆ ਮਾਇ ॥

ਇਹ ਗੁਰਵਾਕ ਮੁਖ ਰਖ ਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਵਨ ਕੌਰ ਜੀ ਦਾ ਮੰਗਲ ਕਰਦਾ ਹਾਂ ।
ਹਰੀ ਸਿੰਘ ਸ੍ਰੀ ਗੁਰੂ ਜੀ ਸਿਖੀ ਰੱਖ ਹਰੀ । ਦਿਖਲਾਈ ਅਤਿ ਔੜ ਮੈ ਕੇਤੀ ਬਿਪਤ ਜਰੀ ।
ਕਾਮ ਕਰੇ ਕਹੇ ਰਾਮ ਕੇ ਰਾਖੀ ਲੋਹ ਭਰੀ । ਆਏ ਕੀ ਸਹਾਏ ਕੀ ਪ੍ਰਵਾਹ ਨਾਹਿ ਕਰੀ -
ਗੋਰਿਆਂ ਦੀ । ਬਦੀ ਖੋਰਿਆਂ ਦੀ ।

ਕਬਿਤ ॥ ਜਿਉਣ ਕੌਰ ਮਾਈ ਏਕ ਜੁਗਤ ਵਿਆਈ,
ਤਿਨ ਚੇਲੇ ਪ੍ਰਵਾਨ ਜਾਈ ਖੁਸ਼ਹਾਲ ਹਰਿ ਕੀ ।
ਬਿਸਨ ਮਹੇਸ ਬ੍ਰਹਮਾ ਕਰੇ ਪਰਕਰਮਾਂ ਨਿਤ,
ਤਮਾਂ ਮਿਲੇ ਗਮਾਂ ਬਿਨ ਖੁਸ਼ੀ ਗੁਰੂ ਘਰ ਕੀ ।
ਦਇਆ ਤਨ ਦਇਆ ਮਨ ਰੋਸ਼ਨ ਸੋ ਪਰਸੰਨ,
ਮਾਨੀ ਹੈ ਸਭਨ ਜਨ ਮਾਤ ਸਾਮ ਧਰ ਕੀ ।
ਆਪ ਰਹੇ ਭੂਖੇ ਦੇ ਹਾਥ ਸੇ ਬੇ-ਆਥ ਯਦੀ,
ਕਦੀ ਭੀ ਨ ਦੇਨੋਂ ਦੇਰ ਸੀਸ ਕੇ ਅੰਬਰ ਕੀ ।
ਜਨਮ ਖਿਰਾਜ ਬਿਰ ਆਜ ਅੰਤ ਆਦ ਅਵਤਾਰ,
ਦਇਆ ਸਾਂਤ ਤਿਆਗ ਹਰੀ ਹਰਿ ਬਰੀ ਹੈ ।
ਪਰਗਟੇ ਪਰਤਾਪ ਹਰਿ ਨਿਹਾਲ ਗੁਰਦਿਆਲ ਹਰਿ,
ਧਰਮ ਸੁਤ ਯਾਕੋ ਜਾਕੀ ਸਾਮ ਧਰ ਖਰੀ ਹੈ ।
ਧਰਮਿ ਗਿਆਨੀ, ਦੇਖ ਸੇਖ ਏਹੀ ਭੇਸ ਦੇਹੀ,
ਲੀਏ ਪੀਆ ਹਰੀ ਹਰਿ ਸੰਗ ਅਵਤਰੀ ਹੈ ।
ਐਸੀ ਜਗ ਮਾਤ ਸਾਂਤ ਸਾਦਗੀ-ਵਿਤਾਰ ਗਾਤ,
ਜਾਣ ਸਹਿ ਤਾਤ ਤਾਸ ਨਮੋ ਤਰਨ ਕਰੀ ਹੈ ।

## ਮਾਤਾ ਜੀਵਨ ਕੌਰ ਜੀ

(ਜਗਤ ਮਾਤਾ)

ਪਿਤਾ ਬਾਬਾ ਖੁਸ਼ਾਲ ਸਿੰਘ ਪਿੰਡ ਥਰਾਜ (ਹਿਸਾਰ) ਮਾਤਾ ਭਾਗ ਭਰੀ ਦੇ ਘਰ ਚੇਤਰ 1916 ਬਿ: ਨੂੰ ਹੋਇਆ । ਬਾਬਾ ਖੁਸ਼ਾਲ ਸਿੰਘ ਜੀ ਬਹੁਤ ਦਫਾ ਭੈਣੀ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਜਾਂਦੇ ਸਨ, ਸਮੇਤ ਪ੍ਰਵਾਰ, ਅਤੇ ਸੱਚੇ ਪਾਤਸ਼ਾਹ ਵੀ ਥਰਾਜ ਨਗਰ ਜਾ ਕੇ ਬਾਬਾ ਜੀ ਦੇ ਘਰ ਚਰਨ ਪਾਉਂਦੇ । ਬਾਬਾ ਜੀ ਨੇ ਸਤਿਗੁਰਾਂ ਪਾਸੋਂ ਜਦੋਂ ਨਾਮ ਦੀ ਦਾਤ ਲਈ ਸਤਿਗੁਰਾਂ ਉਦੋਂ ਹੀ ਸੂਬੇ ਦੀ ਪਦਵੀ ਦੇ ਦਿੱਤੀ ਸੀ ।

ਬਾਬਾ ਜੀ ਦਾ ਪਰਵਾਰ ਮਾਤਾ ਜੀਵਨ ਕੌਰ ਜੀ ਤੋਂ ਇਕ ਭਰਾ ਚੂਹੜ ਸਿੰਘ ਪੰਜ ਸਾਲ ਵੱਡਾ ਅਤੇ ਇਕ ਭੈਣ ਫਤੇਹ ਕੌਰ ਪੰਜ ਸਾਲ ਛੋਟੀ ਸੀ।

ਇਕ ਦਫਾ ਬਾਬਾ ਖੁਸ਼ਾਲ ਸਿੰਘ ਜੀ ਭੈਣੀ ਸਾਹਿਬ ਨੂੰ ਆਪਣੀਆਂ ਦੋਹਾਂ ਬੱਚੀਆਂ ਨੂੰ ਵੀ ਨਾਲ ਲੈ ਕੇ ਗਏ ਤਾਂ ਸਤਿਗੁਰਾਂ ਨੇ ਲੜਕੀਆਂ ਪਾਸੋਂ ਇਕ ਸ਼ਬਦ ਸੁਣ ਕੇ ਆਪਣੇ ਹਥੋਂ ਦੋਹਾਂ ਨੂੰ ਇਕ ਇਕ ਸੰਤਰਾ ਦਿੱਤਾ ਨਾਲ ਹੀ ਮਾਤਾ ਜੀਵਨ ਕੌਰ ਜੀ ਦੇ ਸਿਰ ਤੇ ਹੱਥ ਰੱਖ ਕੇ ਵਰ ਦਿੱਤਾ ਕਿ ਇਹ ਤਾਂ ਜਗਤ ਮਾਤਾ ਹੋਏਗੀ। ਇਹ ਭਵਿਖਤ ਬਚਨ ਬਾਬਾ ਜੀ ਨੇ ਆਪਣੇ ਹਿਰਦੇ ਵਿੱਚ ਵਸਾ ਲਿਆ।

ਬਾਬਾ ਜੱਸਾ ਸਿੰਘ ਜੀ ਨੇ ਸਤਿਗੁਰਾਂ ਪਾਸ ਪੋਤਰੇ ਦੇਖਣ ਦੀ ਇੱਛਾ ਪ੍ਰਗਟ ਕੀਤੀ ਤਾਂ ਸਤਿਗੁਰਾਂ ਕਿਹਾ ਮੇਰੇ ਨਹੀਂ ਬੁੱਧ ਸਿੰਘ ਦੇ ਹੋਣਗੇ, ਨਾਲੇ ਨਾਮਧਾਰੀ ਪੰਥ ਦਾ ਪ੍ਰਤਾਪ ਵਧਾਉਣ ਵਾਲਾ ਆਏਗਾ। ਵੱਡੇ ਪ੍ਰਤਾਪ ਵਾਲਾ ਸਤਿਗੁਰਾਂ ਕਈ ਦਫਾ ਛੋਟੇ ਭਾਈ ਬੁਧ ਸਿੰਘ ਨੂੰ ਕਹਿਣਾ ਕਿ ਤੁਹਾਡਾ ਵਿਆਹ ਹੋਰ ਕਰਨਾ ਹੈ ਤਾਂ ਅਗੋਂ ਚੁੱਪ ਕਰ ਰਹਿਣਾ। ਫੇਰ ਸਤਿਗੁਰੂ ਜੀ ਕਹਿਣਾ ਇਕ ਨਹੀਂ ਦੋ ਆਉਣਗੀਆਂ।

**ਸਤਿਗੁਰਾਂ ਦੇ ਪ੍ਰਦੇਸ ਜਾਣ ਤੋਂ ਬਾਅਦ**

ਸਤਿਗੁਰੂ ਜੀ ਪ੍ਰਦੇਸ ਗਵਨ ਕਰਨ ਗਏ ਮਾਤਾ ਸਾਹਬੋ ਮਾਦਪੁਰ ਵਾਲੇ ਗੁਰੂ ਹਰੀ ਸਿੰਘ ਜੀ ਦੇ ਮਹਿਲ ਕੁਝ ਢਿੱਲੇ ਰਹਿੰਦੇ ਸਨ। ਉਹ ਝੜਾਈ ਕਰ ਗਏ।

1944 ਬਿ: ਵਿੱਚ ਬਾਬਾ ਖੁਸ਼ਾਲ ਸਿੰਘ ਜੀ ਸਤਿਗੁਰਾਂ ਦਾ ਬਚਨ ਯਾਦ ਕਰਕੇ ਕਿ ਇਹ (ਜਗਤ ਮਾਤਾ ਹੋਏਗੀ) ਦੋਨੋਂ ਧੀਆਂ ਨੂੰ ਨਾਲ ਲੈ ਕੇ ਭੈਣੀ ਸਾਹਿਬ ਆਏ। ਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿੱਚ ਅਰਜ ਕੀਤੀ ਅਤੇ ਬਚਨ ਵੀ ਯਾਦ ਕਰਾਇਆ ਤਾਂ ਗੁਰੂ ਹਰੀ ਸਿੰਘ ਜੀ ਨਾਂਹ ਨਾ ਕਰ ਸਕੇ। ਇਸ ਤੋਂ ਪਹਿਲਾਂ ਬਾਬਾ ਸ਼ੇਰ ਸਿੰਘ ਜੀ ਡਫਰਕਿਆਂ ਵਾਲੇ ਮਸਤ ਸਾਧੂ ਕਦੇ ਕਦੇ ਸਤਿਗੁਰੂ ਹਰੀ ਸਿੰਘ ਜੀ ਨੂੰ ਮਸਤੀ ਵਿੱਚ ਬਚਨ ਕਰਦੇ ਹੁੰਦੇ ਸਨ। ਸੱਚੇ ਪਾਤਸ਼ਾਹ ਇਕ ਨਹੀਂ ਦੋ ਆਉਣਗੀਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਦਫਾ ਬਾਬੇ ਕਾਹਨ ਸਿੰਘ ਗੜ੍ਹੀ ਵਾਲੇ ਨੂੰ ਦੱਸਿਆ ਸੀ ਕਿ ਭਾਈ ਬੁਧ ਸਿੰਘ ਦੇ ਘਰ ਵੱਡੇ ਪ੍ਰਤਾਪ ਵਾਲਾ ਆਏਗਾ।

ਇਹਨਾਂ ਭਵਿਖਤ ਬਚਨਾਂ ਨੂੰ ਸਾਰੀ ਸੰਗਤ ਨੇ ਯਾਦ ਕਰ ਕੇ ਬਾਬੇ ਖੁਸ਼ਾਲ ਸਿੰਘ ਨਾਲ ਵਿਚਾਰ ਕੀਤੀ ਤਾਂ ਬਾਬੇ ਸ਼ੇਰ ਸਿੰਘ ਡਫਰਕਿਆਂ ਵਾਲਿਆਂ ਪਾਸੋਂ ਹੀ ਅਰਦਾਸਾ ਕਰਵਾਇਆ। ਇਸ ਵਕਤ ਮਾਤਾ ਜੀ ਦੀ ਉਮਰ 28 ਸਾਲ ਦੀ ਸੀ। ਬਾਬਾ ਖੁਸ਼ਾਲ ਸਿੰਘ ਜੀ ਨੇ ਜੋ ਸਿਖਿਆ ਮਾਤਾ ਜੀ ਨੂੰ ਦਿੱਤੀ ਕਿ ਤੈਨੂੰ ਜੋ ਵਰ ਚੀਨੀ ਵਾਲੇ ਪਾਤਸ਼ਾਹ ਦੇ ਗਏ ਹਨ ਜਗਤ ਮਾਤਾ ਦਾ ਸੋ ਪੰਥ ਦੀ ਸੇਵਾ ਸਭ ਨੂੰ ਪੁੱਤਰਾਂ ਸਾਮਾਨ ਸਮਝ ਕੇ ਕਰਨੀ ਨਾ ਹੀ ਸਿਰਫ ਨਾਮਧਾਰੀਆਂ ਦੀ ਸਾਰੇ ਜਗਤ ਦੀ ਗੁਰਨੀ ਬਣ ਕੇ ਮੰਜੇ ਤੇ ਜੁਰਾਬਾਂ ਪਾ ਕੇ ਨਹੀਂ ਬੈਠੇ ਰਹਿਣਾ ਇਹ ਗੁਰ ਗੱਦੀ ਰਾਜ ਗੱਦੀ ਨਹੀਂ ਹੈ। ਦੇਸ਼, ਕੌਮ, ਗਊ ਗਰੀਬ ਦੀ ਸੇਵਾ ਹੈ ਪੂਜਾ ਕਰਾਉਣ ਵਾਸਤੇ ਨਹੀਂ ਦੇਸ਼ ਭਗਤੀ ਹੈ। ਨੀਂਦ, ਭੁੱਖ, ਦੁੱਖ, ਸੁੱਖ, ਆਰਾਮ ਦਾ ਤਿਆਗ ਕਰਨਾ, ਥਕੇਵੇਂ ਦੀ ਵੀ ਪਰਵਾਹ ਨਹੀਂ ਕਰਨੀ। ਸੋ ਇਹਨਾਂ ਬਚਨਾਂ ਦੀ ਮਾਤਾ ਜੀ ਨੇ ਸਾਰੀ ਉਮਰ ਪਾਲਨਾ ਕੀਤੀ। ਨਾਮਧਾਰੀ, ਗੈਰ ਨਾਮਧਾਰੀਆਂ ਨਾਲ ਇਕੋ ਜਿਹਾ ਸਲੂਕ ਕੀਤਾ। ਇੱਕੋ ਜਿਹਾ ਗੱਫਾ ਵਰਤਾਇਆ।

**ਭੈਣੀ ਸਾਹਿਬ ਸਰਕਾਰ ਦੇ ਅਤਿਆਚਾਰ**

ਸਤਿਗੁਰੂ ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਦੀ ਖਿਮਾਂ, ਧੀਰਜ, ਸੱਤ ਸੰਤੋਖ, ਸਬਰ, ਉਧਰ ਸਤਿਗੁਰਾਂ ਦੇ ਵਿਛੋੜੇ ਦਾ ਦੁੱਖ, ਇਧਰ ਸੰਗਤ, ਪੰਗਤ, ਲੰਗਰ, ਅੰਨ ਬਸਤਰ, ਪਸ਼ੂਆਂ ਦੇ ਚਾਰੇ ਤੇ ਬਾਲਣ ਦੀ ਥੁੜੋਂ, ਸਤਿਗੁਰੂ ਹਰੀ ਸਿੰਘ ਜੀ ਵੈਰਾਗ ਵਿੱਚ ਅੱਖਾਂ ਦੀ ਜੋਤ ਵੀ ਘਟਾ ਲਈ। ਇਥੇ ਇਹ ਮਿਸਾਲ ਘੱਟਦੀ ਹੈ ਜਿਵੇਂ ਕੋਈ ਤਾਜ਼ੇ ਜ਼ਖਮ ਨੂੰ ਨੌਹਾਂ ਨਾਲ ਹੋਰ ਛੇੜੇ।

**ਮਾਤਾ ਜੀ ਦੀ ਉਦਾਰਤਾ, ਸਬਰ ਧੀਰਜ**

ਮਾਤਾ ਜੀ ਦੀ ਉਦਾਰਤਾ ਜਿਹੜੇ ਪਿੰਡ ਦੇ ਨੰਬਰਦਾਰ ਸਰਕਾਰੀ, ਕਰਮਚਾਰੀ ਜਿਹਨਾਂ ਨੂੰ ਚੁਗਲੀਆਂ

ਦੇ ਸਿਰ ਤੇ ਹੀ ਰੋਟੀ ਮਿਲਦੀ ਸੀ । ਗੁਰੂ ਘਰ ਤੇ ਮੁਕੱਦਮੇ ਕਰਨ ਵਾਲੇ ਇਥੋਂ ਲੰਗਰ ਵਿੱਚੋਂ ਪ੍ਰਸ਼ਾਦੇ ਵੀ ਛਕਦੇ । ਕਪੜੇ ਵੀ ਮੰਗ ਕੇ ਲੈ ਜਾਂਦੇ । ਕਦੇ ਸ਼ਹਿਰ ਨੂੰ ਜਾਂਦੇ ਖਰਚ ਵੀ ਲੈ ਜਾਂਦੇ । ਮਾਤਾ ਜੀ ਪਾਸ ਨਾਂਹ ਤੇ ਹੈ ਹੀ ਨਹੀਂ ਸੀ । ਕਈ ਕੰਮਬਖਤ ਮਾਤਾ ਜੀ ਨੂੰ ਬੁਰੇ ਸ਼ਬਦ ਵੀ ਬੋਲਦੇ । ਸਤਿਗੁਰੂ ਮਾਤਾ ਜੀ ਨੂੰ ਪੁੱਛਦੇ ਤਾਂ ਮਾਤਾ ਜੀ ਪੋਚਾ ਪਾ ਦਿੰਦੇ ਕਿ ਉਹ ਤਾਂ ਹੋਰ ਨੂੰ ਬੋਲਦੇ ਸੀ ਮੈਨੂੰ ਤੇ ਕੁਝ ਨਹੀਂ ਕਿਹਾ । ਦੱਸਣ ਵਾਲੇ ਨੂੰ ਭੁਲੇਖਾ ਲੱਗਾ ਹੈ ।

## ਮਾਤਾ ਭੁਪਿੰਦਰ ਕੌਰ ਜੀ ਦਾ ਇਸਤਰੀਆਂ ਤੇ ਉਪਕਾਰ

ਸਤਿਗੁਰੂ ਜੀ ਨਿਮਾਣੀ ਦੇ ਮੇਲੇ ਤੇ ਆਈ ਸੰਗਤ ਦੀ ਮੰਗ ਅਨੁਸਾਰ ਕਿਸੇ ਸਾਲ ਹਰੀਪੁਰ (ਵਡਤੀਰਥ) ਤੇ ਕਦੇ ਤਰਨ ਤਾਰਨ ਕੁਝ ਦਿਨ ਦੁਆਲੇ ਦੀ ਸੰਗਤ ਨਾਲ ਮਿਲ ਭਜਨ ਬਾਣੀ ਦਾ ਨੇਮ ਕਰਦੇ ਤੇ ਨੇਮ ਆਪਣਾ ਉਸ ਤਰ੍ਹਾਂ ਚਾਲੀ ਦਿਨ ਨਿਭਾਂਦੇ । ਇਸ ਸਾਲ ਨਹਿਰ ਤੇ ਨੇਮ ਕਰਨ ਦਾ ਮਤ ਕੀਤਾ ਤੇ ਹੁਕਮ ਕੀਤਾ, ਜਿਸ ਸਾਡੇ ਸਾਥ ਚਾਲੀ ਦਿਨਾਂ ਨੇਮ ਕਰਨਾ ਹੈ, ਸਮੇਤ ਜਥੇ ਸਾਥ ਰਲੇ । ਸੰਤ ਆਲਾ ਸਿੰਘ ਜੀ ਤੇ ਸੰਤ ਮੋਹਣ ਸਿੰਘ ਜੀ ਸਾਥ ਰਲੇ ਤੇ ਨਹਿਰ ਤੇ ਨੇਮ ਰਖਿਆ । ਸੰਤੋਖ ਸਿੰਘ ਜੀ ਦੇ ਲਿਖੇ ਪੁਸਤਕ ਦੀ ਕਥਾ ਤੇ ਹੁਕਮਨਾਮਿਆਂ ਦਾ ਪਾਠ ਇਕਾਂਤ ਕਰਨਾ । ਪਿੱਛਾ ਰਾਤ ਜਾਗਣਾ, ਥੋੜਾ ਸੌਣਾ, ਛਕਣਾ, ਬੋਲਣਾ ਤੇ ਘਿਉ ਦੀ ਜੋਤ ਜਗਾ, ਚੌਕੜਾ ਲਾ, ਧੂਪ ਸਮਗਰੀ ਧੁਖਾ, ਚੁੱਪ ਮਗਨ ਭਜਨ ਦੀ ਵਰਨੀ ਕਰਨੀ ।

ਮਾਤਾ ਭੁਪਿੰਦਰ ਕੌਰ ਜੀ ਸਤਿਗੁਰੂ ਜੀ ਪਾਸ ਅਰਜ ਕੀਤੀ, ਜੇ ਆਗਿਆ ਹੋਵੇ ਮੈਂ ਭੀ ਵਰਨੀ ਅਰੰਭਾਂ । ਸਤਿਗੁਰੂ ਜੀ ਬਚਨ ਕੀਤਾ, ਇਸਤ੍ਰੀ ਜਾਮਾ ਕਦੀ ਕਦੀ ਅਪਵਿਤ੍ਰ ਹੋ ਜਾਂਦਾ ਹੈ, ਆਪ ਨੇ ਉਸ ਸਮੇਂ ਦੀ ਸੂਝ ਰੱਖਣੀ । ਭਜਨ ਨੇਮ ਬਾਣੀ ਦੀ ਆਪ ਨੂੰ ਆਗਿਆ ਹੈ । ਇਹ ਇਸਤ੍ਰੀ ਜਾਤੀ ਜੋਗ ਉਪਕਾਰ ਹੈ ।

ਮਾਤਾ ਭੁਪਿੰਦਰ ਕੌਰ ਜੀ ਦੀ ਸੇਵਕ ਇਸ ਸਮੇਂ ਸੰਤ ਉਤਮ ਸਿੰਘ (ਗੁਰਪੀਰ) ਦੀ ਭੈਣ ਈਸਰ ਕੌਰ ਸੀ । ਇਹ ਡੇਰੇ ਦੇ ਅੱਗੇ, ਦੁਆਲੇ ਝਾੜੂ ਦੇਂਦੀ ਤੇ ਮਾਤਾ ਜੀ ਦੇ ਬਸਤ੍ਰ ਧੋਂਦੀ । ਇਸ ਨੂੰ ਸਾਥ ਲੈ ਮਾਤਾ ਜੀ ਆਪਣੀ ਵੱਖਰੀ ਕੱਖਾਂ ਦੀ ਝੁੱਗੀ ਵਿੱਚ ਨੇਮ ਚਾਹਲੀਆ ਭਜਨ ਵਰਨੀ ਜੋਤ ਘਿਉ ਦੀ ਤੇ ਧੂਪ ਦਾ ਅਰੰਭਿਆ । ਈਸਰ ਕੌਰ ਤੋਂ ਸੁਣ, ਹੋਰ ਬੀਬੀਆਂ ਭੈਣੀ ਸਾਹਿਬ ਤੋਂ ਆ, ਮਰਯਾਦਾ, ਸੁੱਚ, ਇਸ਼ਨਾਨ, ਬੋਲਣ, ਜਾਗਣ ਦੀ ਸਮਝ ਸਾਥ ਰਲੀਆਂ ਤੇ ਸਤਿਗੁਰੂ ਜੀ ਦੇ ਨੇਮ ਨਾਲ ਹੀ ਭੋਗ ਪਾਇਆ, ਕੜਾਹ ਪ੍ਰਸਾਦ ਬਣਵਾ ।

ਭਾਵੇਂ ਕਛਹਿਰੇ, ਅੰਮ੍ਰਿਤ, ਸੋਧ, ਦੀਵਾਨ ਲਾਣਾ, ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਇਸਤ੍ਰੀ ਜਾਤੀ ਨੂੰ ਮਿਲਿਆ ਹੋਇਆ ਸੀ । ਮਾਈ ਹੁਕਮੀ ਵੜ੍ਹਿਆਂ ਵਾਲੀ ਤੇ ਖੇਮ ਕੌਰ ਸਿਆਹੜ ਵਾਲੀ ਦੇ ਅਰਜ ਕਰਨ ਤੋਂ, ਪਰ ਇਹ ਪੂਰਾ ਵਰਨੀ ਤੇ ਗੁਰਬਾਣੀ ਦੇ ਨੇਮ ਦਾ ਸਿੱਖਾਂ ਸਮਾਨ ਮਾਈਆਂ ਬੀਬੀਆਂ ਨੂੰ, ਮਾਤਾ ਭੁਪਿੰਦਰ ਕੌਰ ਹੀ ਸਤਿਗੁਰੂ ਪਰਤਾਪ ਸਿੰਘ ਜੀ ਪਾਸੋਂ ਮੰਗ ਕਰ, ਆਪ ਅੱਗੇ ਲੱਗ ਕਰ ਕਰਾ, ਹੱਕ ਲੈ ਦਿੱਤਾ ਹੈ । ਜਿਵੇਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਗੁਰ-ਮਰਯਾਦਾ ਅਨੰਦ ਆਪਣੇ ਅਨੰਦ ਤੋਂ ਉਘੀ ਪ੍ਰਚਲਤ ਕੀਤੀ ਹੈ, ਤਿਵੇਂ ਮਾਤਾ ਭੁਪਿੰਦਰ ਕੌਰ ਜੀ ਨੇ ਮਾਈਆਂ ਜੋਗ ਇਹ ਮਹਾਨ ਉਪਕਾਰ ਕੀਤਾ ਹੈ, ਮਨੁੱਖਾਂ ਦੇ ਬਰੋਬਰ ਭਜਨ ਬੰਦਗੀ ਮੰਗ ਲੈਣ ਤੇ ਸਿਖਿਆ ਦਾ ।

## ਮਾਈ ਦਾਨੀ

(ਚੰਬਾ ਨਗਰ, ਅੰਮ੍ਰਿਤਸਰ)

ਮਾਤਾ ਦਾਨੀ ਨਾਮ ਦੀ ਦਾਨੀ ਹੀ ਨਹੀਂ ਸੀ । ਬਾਹਰੋਂ ਵੀ ਦਾਨੀ ਤੇ ਅੰਦਰੋਂ ਵੀ ਦਾਨੀ, ਗਿਆਨ ਦੀ ਦਾਨੀ, ਮਸਤਾਨੀ ਅਵਸਥਾ ਦੀ ਮਾਲਕ, ਮਸਤਾਨੀ, ਮਾਤਾ ਦਾਨੀ ।

ਬ੍ਰਹਮ ਗਿਆਨੀ ਦੀ ਅਵਸਥਾ ਵਾਲੀ ਦਾਨੀ ਸੀ। ਬਿਰਧ ਅਵਸਥਾ ਵਿੱਚ ਪਤੀ ਝੜਾਈ ਕਰ ਚੁੱਕੇ ਸਨ। ਇਕੋ ਇਕਲੌਤੇ ਪੁੱਤਰ ਦੇ ਹੌਂਸਲੇ ਨਾਲ ਦੁਨਿਆਵੀ ਤੌਰ ਤੇ ਅਤੇ ਅੰਦਰ ਸਤਿਗੁਰ ਦਾ ਹੱਥ ਹਰ ਦਮ ਅੰਗ ਸੰਗ ਸਹਾਇਕ ਸੀ।

ਜਰ ਜੋਰੂ ਜਮੀਨ ਤੋਂ ਹੀ ਤਿੰਨੇ ਤਾਪ, ਆਧਿ, ਬਿਆਧਿ, ਉਪਾਧਿ ਪੈਦਾ ਹੁੰਦੇ ਹਨ। ਮਾਇਆ ਦਾ ਲੋਭੀ ਅੰਨ੍ਹਾ ਬੋਲਾ ਹੋ ਕੇ ਪਾਪ ਕਰਦਾ ਹੈ ਅਤੇ ਇਸ ਭੁਲੇਖੇ ਵਿੱਚ ਫਸਿਆ ਹੁੰਦਾ ਹੈ ਕਿ ਮੈਂ ਕਿਵੇਂ ਕਰ ਕੇ ਵੀ ਧਨ ਹਾਸਲ ਕਰ ਲਵਾਂ। ਆਪਣੇ ਮਰਨ ਦਾ ਉਸ ਨੂੰ ਚੇਤਾ ਹੀ ਨਹੀਂ ਹੁੰਦਾ।

ਜ਼ਿਮੀਦਾਰਾਂ ਨੂੰ ਸਭ ਤੋਂ ਜ਼ਿਆਦਾ ਪਿਆਰੀ ਜ਼ਮੀਨ ਹੁੰਦੀ ਹੈ। ਸਰੀਕਾਂ ਨੂੰ ਪਤਾ ਸੀ ਇਸ ਮਾਈ ਦੇ ਲਾਲ ਨੂੰ ਖਤਮ ਕਰ ਦੇਈਏ ਤਾਂ ਇਸ ਦੇ ਹਿੱਸੇ ਦੀ ਜ਼ਮੀਨ ਫਿਰ ਸਾਡੀ ਹੀ ਹੈ। ਬਸ ਮਾਈ ਦੇ ਪੁੱਤਰ ਨੂੰ ਜ਼ਮੀਨ ਸਾਂਭਣ ਦੇ ਲਾਲਚ ਖਤਮ ਕਰ ਦਿੱਤਾ ਗਿਆ।

"ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ"

ਵਾਲੀ ਬ੍ਰਹਮਗਿਆਨ ਦੀ ਅਵਸਥਾ ਪ੍ਰਾਪਤ ਹੋ ਚੁੱਕੀ ਸੀ। ਇਕ ਹਾ ਦਾ ਨਾਅਰਾ ਵੀ ਨਹੀਂ ਅਤੇ ਨਾਹੀ ਕਿਸੇ ਨੂੰ ਦੁਰਸੀਸ ਦਿੱਤੀ। ਨਾਹੀਂ ਰੱਬ ਨੂੰ ਨਾਹੀਂ ਸਤਿਗੁਰੂ ਨੂੰ ਮੇਹਣਾ ਤਾਹਨਾ ਮਾਰਿਆ। ਜੋ ਸੱਜਣ ਅਫਸੋਸ ਵਾਸਤੇ ਆਏ। ਹਾਂ ਭਾਈ ਇਸ ਦੀ ਉਮਰ ਹੀ ਇਤਨੀ ਸੀ ਮੇਰੇ ਨਾਲੋਂ ਇਸਦਾ ਲੇਖਾ ਪੂਰਾ ਹੋ ਗਿਆ ਸੀ। ਅਰਦਾਸ ਕਰੋ। ਇਸ ਬੱਚੇ ਦੀ ਆਤਮਾ ਦੇ ਰਾਖੇ ਸਤਿਗੁਰ ਹੋਣ ਆਪਣੇ ਚਰਨਾਂ ਵਿੱਚ ਨਿਵਾਸ ਦੇਣ।

ਮਾਰਨ ਵਾਲੇ ਲੜਕੇ ਦੇ ਕਾਤਲ ਭਾਈਆਂ ਵੀ ਸਭ ਕੁਝ ਸੁਣ ਲਿਆ। ਜ਼ੁਬਾਨ ਤੋਂ ਕੁਝ ਦੱਸ ਨਹੀਂ ਸਕਦੇ। ਅੰਦਰੋਂ ਪਛਤਾਉਂਦੇ ਸਨ ਉਹ ਵਕਤ ਹੱਥ ਨਹੀਂ ਆਉਂਦਾ। ਸਾਰਿਆਂ ਦੇ ਹਿਰਦੇ ਵੈਰਾਗੀ ਹੋ ਗਏ ਅਤੇ ਗੁਰੂ ਘਰ ਦੇ ਸ਼ਰਧਾਲੂ ਬਣ ਗਏ। ਮੰਨ ਗਏ ਕਿ ਮਾਈ ਕੋਈ ਅਵਤਾਰੀ ਜੀਵ ਹੈ।

ਬੁਢਾਪੇ ਕਾਰਨ ਮਾਈ ਦਾ ਸਰੀਰ ਕਮਜ਼ੋਰ ਹੋ ਗਿਆ। ਦਰਿਆ ਘਰੋਂ ਦੂਰ ਹੋਣ ਕਰਕੇ ਇਸ਼ਨਾਨ ਵਾਸਤੇ ਆਉਣਾ ਜਾਣਾ ਮੁਸ਼ਕਲ ਹੋ ਗਿਆ। ਇਕ ਦਿਨ ਦਰਿਆ ਪੁਰ ਆਇਆਂ ਮੂੰਹੋਂ ਬਚਨ ਨਿਕਲ ਗਿਆ ਕਿ ਬੱਚਾ ਤੂੰ ਜੇ ਕੁਝ ਮੇਰੇ ਘਰ ਦੇ ਨੇੜੇ ਆ ਜਾਵੇ ਤਾਂ ਮੈਨੂੰ ਔਖੀ ਨਾ ਹੋਣਾ ਪਵੇ। ਇਸ ਦਿਨ ਤੋਂ ਬਾਅਦ ਦਰਿਆ ਦਾ ਵਹਿਣਾ ਪਿੰਡ ਵੱਲ ਨੂੰ ਵਧਣਾ ਸ਼ੁਰੂ ਹੋ ਗਿਆ। ਪੌਣ ਪਾਣੀ ਮੇਰੇ ਸਤਿਗੁਰ ਦੇ ਹੁਕਮ ਵਿੱਚ ਅਤੇ ਸਤਿਗੁਰ ਭਗਤਾਂ ਦੇ ਵੱਸ

"ਹਰਿ ਜੀ ਬਸੈ ਸਾਧ ਕੀ ਰਸਨਾ"

ਇੱਥੋਂ ਤਕ ਕਿ ਦਰਿਆ ਦਾ ਪਾਣੀ ਪਿੰਡ ਦੀਆਂ ਕੰਧਾਂ ਨਾਲ ਆ ਟਕਰਿਆ। ਹੋਰ ਵੀ ਮਾਈ ਦੇ ਘਰ ਵਲ ਨੂੰ ਵਧੀ ਜਾਵੇ।

ਤਾਂ ਕੁਝ ਸੱਜਣਾਂ ਮਾਈ ਪਾਸ ਆ ਕੇ ਅਰਜ ਕੀਤਾ, ਮਾਈ ਕਿਹਾ ਅੱਛਾ ਭਾਈ ਪ੍ਰਸ਼ਾਦ ਕਰੋ ਆਪਾਂ ਸਾਰੇ ਵਰਨ ਦੇਵਤਾਂ ਪਾਸ ਅਰਜ ਕਰੀਏ। ਪ੍ਰਸ਼ਾਦ ਕਰਵਾ ਕੇ ਅਰਜ ਸਤਿਗੁਰਾਂ ਅਗੇ ਅਰਦਾਸ ਕੀਤੀ ਕਿ ਸਚੇ ਪਾਤਸ਼ਾਹ ਇਸ ਜਲ ਦੇਵਤਾ ਨੂੰ ਕਹੋ ਕਿ ਬਸ ਇਥੇ ਹੀ ਰਹੇ ਮਤਾਂ ਕਿਸੇ ਗਰੀਬ ਦਾ ਘਰ ਢਾਵੇ। ਉਸੇ ਦਿਨ ਤੋਂ ਦਰਿਆ ਅਗੇ ਨਹੀਂ ਵਧਿਆ।

ਇਕ ਦਿਨ ਮਾਈ ਤੜਕੇ ਇਸਨਾਨ ਕਰ ਕੇ ਆਸਾ ਦੀ ਵਾਰ ਦੇ ਪਾਠ ਵਿੱਚ ਨਾਮ ਸਿਮਰਨ ਤੋਂ ਬਾਅਦ ਇਨ੍ਹਾਂ ਤੁਕਾਂ ਪੁਰ ਆ ਗਈ :-

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅੰਧਾਰ ॥

ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਤਮਾ ਸਰੂਪ ਦੇ ਸਾਖਸ਼ਾਤ ਦਰਸ਼ਨ ਹੋ ਗਏ। ਮਸਤਾਨੀ ਹੋ ਕੇ ਦਾਨੀ ਨਾ ਰਹਿ ਸਕੀ ਮਸਤੀ ਵੈਰਾਗ ਵਿੱਚ ਮਸਤਾਨੀ ਹੀ ਹੋ ਗਈ। ਸਰੀਰ ਦੀ ਸੁਧ ਨਾ ਰਹੀ, ਹਥੋਂ ਮਾਲਾ ਡਿਗੀ। ਆਪ ਵੀ ਸਰੀਰ ਕਰ ਕੇ ਮੰਜੇ ਤੋਂ ਥੱਲੇ ਡਿਗੀ। ਸਤਿਗੁਰਾਂ ਦੇ ਚਰਨ ਹੱਥ ਵਿੱਚ ਹਨ। ਸਰੀਰ ਕਰ ਕੇ ਚਰਨਾਂ ਵਿੱਚ ਲੇਟੀ ਜਾਂਦੀ ਹੈ। ਆਤਮਾ ਵਿੱਚ ਅੰਮ੍ਰਿਤ ਰਸ ਦੇ ਫੁਹਾਰੇ ਫੁੱਟ ਰਹੇ ਹਨ।

# ਨਾਮਧਾਰੀ ਸਮਾਜ ਵਿੱਚ ਵਿਆਹ

ਨਾਮਧਾਰੀ ਸਿੱਖਾਂ ਦੇ ਵਿਆਹ ਨੂੰ 'ਅਨੰਦ ਕਾਰਜ' ਆਖਿਆ ਜਾਂਦਾ ਹੈ। ਇਸ ਅਨੰਦ ਕਾਰਜ ਦੀ ਮਰਿਯਾਦਾ 3 ਜੂਨ, 1863 ਈ: ਨੂੰ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਤੋਂ ਸਤਿਗੁਰੂ ਰਾਮ ਸਿੰਘ ਜੀ ਨੇ ਤੋਰੀ।

## ਪਹਿਲਾਂ ਦੇ ਵਿਆਹ

ਉਸ ਤੋਂ ਪਹਿਲਾਂ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੀ ਪਰੰਪਰਾ ਵਿੱਚ ਆਏ ਸਾਰੇ ਗੁਰੂ ਸਾਹਿਬਾਨ ਦੇ ਆਪਣੇ ਤੇ ਉਨ੍ਹਾਂ ਦੀ ਸਿੱਖ ਸੰਗਤ ਦੇ ਸਾਰੇ ਵਿਆਹ ਬ੍ਰਾਹਮਣੀ ਜਾਂ ਵੈਦਿਕ ਰੀਤ ਨਾਲ ਹੁੰਦੇ ਆਏ ਸਨ। ਗੁਰੂ ਰਾਮ ਸਿੰਘ ਜੀ ਦਾ ਆਪਣਾ ਵਿਆਹ ਵੀ ਬ੍ਰਾਹਮਣੀ ਰੀਤ ਅਨੁਸਾਰ ਹੀ ਹੋਇਆ ਸੀ।

ਇਸਤ੍ਰੀ ਜਾਤੀ ਬਾਰੇ ਉਦੋਂ ਦੀਆਂ ਬ੍ਰਾਹਮਣ ਰੀਤਾਂ ਤੇ ਰਿਵਾਜ-ਧਿੰਗੋਜ਼ੋਰੀ ਦਾ ਰੂਪ ਧਾਰ ਚੁੱਕੇ ਹੋਏ ਸਨ, ਜਿਨ੍ਹਾਂ ਤੋਂ ਪੂਰਾ ਸਮਾਜ ਪਰੇਸ਼ਾਨ ਸੀ। 'ਸਤੀ ਦਾਹ' ਜ਼ੋਰ ਜ਼ਬਰਦਸਤੀ ਦੀ ਰੀਤ ਸੀ, ਵਿਧਵਾ ਵਿਆਹ ਵਰਜਿਤ ਸੀ। ਕੁੜੀਆਂ ਨੂੰ ਜੰਮਦਿਆਂ ਹੀ ਮਾਰ ਦੇਣ ਦਾ ਆਮ ਚਲਨ ਸੀ। ਕੁੜੀਆਂ ਥੋਹੜੀਆਂ ਰਹਿ ਜਾਣ ਕਰਕੇ ਵੱਟੇ ਸੱਟੇ ਦਾ ਵਿਆਹ ਆਮ ਹੁੰਦਾ ਸੀ ਤੇ ਇਸ ਸਭ ਕੁਝ ਦੇ ਕਾਨੂੰਨੀ ਅਧਿਕਾਰੀ ਬ੍ਰਾਹਮਣ ਲੋਕ ਸਨ।

ਗੁਰੂ ਰਾਮ ਸਿੰਘ ਜੀ ਨੇ 'ਸਤੀ ਦਾਹ' ਨੂੰ ਰੋਕਣ ਦੀ ਮੁਹਿੰਮ ਚਲਾਈ, ਵਿਧਵਾ ਵਿਆਹ ਨੂੰ ਸਮਾਜਕ ਮਰਿਯਾਦਾ ਦਿੱਤੀ, ਕੁੜੀਆਂ ਮਾਰਨੋਂ ਤੇ ਵੱਟੇ ਦੇ ਵਿਆਹਾਂ ਤੋਂ ਲੋਕਾਂ ਨੂੰ ਵਰਜਿਆ ਅਤੇ ਵਿਆਹ ਦੀ ਗੁਰਮਤਿ ਰੀਤ, ਅਨੰਦ ਕਾਰਜ-ਦੇ ਨਾਮ ਨਾਲ ਪਰਚੱਲਤ ਕੀਤੀ।

ਈਸਵੀ ਸੰਨ ਦੇ ਤਿੰਨ ਜੂਨ 1863 ਵਾਲੇ ਦਿਨ ਖੋਟੇ ਪਿੰਡ, ਜ਼ਿਲ੍ਹਾ ਫਿਰੋਜ਼ਪੁਰ ਹੁਣ ਮੋਗਾ ਵਿੱਚ ਇਕ ਭਾਰੀ ਜੋੜ ਮੇਲਾ ਰੱਖਿਆ ਜਿਸ ਵਿੱਚ ਬਿਨਾਂ ਬ੍ਰਾਹਮਣ ਪੁਰੋਹਿਤਾਂ ਦੀ ਸਹਾਇਤਾ ਤੋਂ ਛੇ ਜੋੜਿਆਂ ਦੇ ਅਨੰਦ ਕਾਰਜ ਕੀਤੇ।

ਬ੍ਰਾਹਮਣਾਂ ਨੇ ਇਸ ਕੰਮ ਦਾ ਘੋਰ ਵਿਰੋਧ ਕੀਤਾ, ਸੜ ਕੇ ਮਰ ਜਾਣ ਦੀ ਧਮਕੀ ਦਿੱਤੀ, ਤੇ ਮਾਮਲਾ ਅੰਗ੍ਰੇਜ਼ ਹਾਕਮਾਂ ਤੱਕ ਪੁਚਾ ਦਿੱਤਾ। ਨਤੀਜੇ ਵਜੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਕਈ ਸਾਰੀਆਂ ਪੇਸ਼ੀਆਂ ਭੁਗਤਣੀਆਂ ਪਈਆਂ।

## ਅਨੰਦ ਕਾਰਜ

ਇਸ ਨਵੀਂ ਰੀਤ ਵਾਲੇ ਅਨੰਦ ਕਾਰਜ ਵਿੱਚ ਗੁਰੂ ਰਾਮ ਸਿੰਘ ਜੀ ਨੇ 'ਹਵਨ' ਅਤੇ ਹੋਮ ਵੇਦੀ ਨੂੰ ਤਾਂ ਸ਼ਾਮਿਲ ਕੀਤਾ ਪਰ ਹਵਨ ਦੇ ਵੈਦਿਕ ਮੰਤਰਾਂ ਦੀ ਥਾਂ ਆਦਿ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗੁਰੂ ਗ੍ਰੰਥ ਸਾਹਿਬ ਦੀਆਂ ਚੋਣਵੀਆਂ ਬਾਣੀਆਂ ਮੰਤਰਾਂ ਵਜੋਂ ਪੜ੍ਹਨ ਦਾ ਸਿਲਸਿਲਾ ਸ਼ੁਰੂ ਕੀਤਾ। ਹੋਮ ਜਾਂ ਹਵਨ ਸਮੇਂ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ ਇਹ ਹਨ - 1. ਜਪੁਜੀ ਸਾਹਿਬ 2. ਜਾਪ ਸਾਹਿਬ 3. ਚੌਪਈ-ਪੁਨ ਰਾਛਸ ਕਾ ਕਾਟਾ ਸੀਸਾ.... 4. ਚੰਡੀ ਚਰਿਤ੍ਰ ਦੂਸਰਾ 5. ਚੰਡੀ ਦੀ ਵਾਰ 6. ਉਗ੍ਰਦੰਤੀ। ਹੋਮ ਜਾਂ ਹਵਨ ਵਿੱਚ ਲੱਕੜੀ ਪਲਾਹ ਦੀ ਜਾਂ ਬੇਰੀ ਦੀ ਪਾਉਣੀ, ਹੋਮ ਵਿੱਚ ਫੂਕ ਨਹੀਂ ਮਾਰਨੀ, ਬਾਣੀ ਪੋਥੀਆਂ ਤੋਂ ਪੜ੍ਹਨੀ, ਛੇਵਾਂ ਆਦਮੀ ਜਲ ਦਾ ਛਿੱਟਾ ਦੇਂਦਾ ਰਹੇ ਤੇ ਭਜਨ ਵੀ ਕਰਦਾ ਰਹੇ। ਹੋਮ ਵਿੱਚ ਅਗਰੂ ਆਦਿ ਵਸਤਾਂ ਨਾਲ ਬਣੀ ਸਾਮਗਰੀ ਘਿਓ ਵਿੱਚ ਮਿਲਾ ਕੇ ਪਾਈ ਜਾਂਦੀ ਹੈ।

ਆਨੰਦ ਕਾਰਜ ਸਮੇਂ ਵੇਦ ਮੰਤਰਾਂ ਦੀ ਥਾਂ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚੋਂ ਗੁਰੂ ਰਾਮਦਾਸ ਜੀ ਦੀ 'ਲਾਵਾਂ' ਨਾਮੀ ਬਾਣੀ ਪੜ੍ਹੀ ਜਾਂਦੀ ਹੈ ਜਿਸ ਵਿੱਚ ਚਾਰ ਲਾਵਾਂ ਹਨ। ਚਾਰ ਹੀ ਫੇਰੇ ਦੇਂਦੇ ਹਨ। ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹਨ ਦਾ ਕਾਰਜ ਕੋਈ ਵੀ ਪਾਠੀ ਸਿੰਘ ਕਰ ਸਕਦਾ ਹੈ।

## ਅਨੰਦ ਮੈਰਿਜ ਐਕਟ

ਵੇਖੋ ਵੇਖੀ ਕੁਝ ਸਾਲਾਂ ਵਿੱਚ ਦੂਜੇ-ਗੈਰ ਨਾਮਧਾਰੀ ਸਿੱਖਾਂ ਨੇ ਵੀ ਥੋੜ੍ਹੇ ਬਹੁਤ ਫਰਕ ਨਾਲ ਲਾਵਾਂ ਨਾਮੀ ਗੁਰਬਾਣੀ ਨਾਲ ਵਿਆਹ ਦੇ ਫੇਰੇ ਦੇਣੇ ਸ਼ੁਰੂ ਕਰ ਦਿੱਤੇ। ਇਸ ਵਿੱਚ ਉਨ੍ਹਾਂ ਨੇ ਹੋਮ ਅਤੇ ਵੇਦੀ ਨੂੰ

ਸ਼ਾਮਲ ਨਹੀਂ ਕੀਤਾ।

ਬ੍ਰਾਹਮਣ ਪੁਰੋਹਿਤਾਂ ਨੇ ਇਸ ਨੂੰ ਸਿਆਸੀ ਤੇ ਧਾਰਮਕ ਸਵਾਲ ਬਣਾ ਦਿੱਤਾ ਤੇ ਉਸ ਜ਼ਮਾਨੇ ਦੇ ਆਰੀਆ ਸਮਾਜੀਆਂ ਨੇ ਸਿੱਖਾਂ ਦੇ ਅਨੰਦ ਕਾਰਜ ਨੂੰ 'ਨਾਜਾਇਜ਼' ਆਖ ਕੇ ਪਰਚਾਰ ਸ਼ੁਰੂ ਕਰ ਦਿੱਤਾ ਕਿਉਂ ਕਿ ਵਿਆਹ ਦੀ ਬ੍ਰਾਹਮਣ ਰੀਤੀ ਤੋਂ ਵੱਖਰੀ ਕੋਈ ਰੀਤ ਉਸ ਵੇਲੇ ਦੇ ਕਾਨੂੰਨ ਦੇ ਦਾਇਰੇ ਵਿੱਚ ਨਹੀਂ ਸੀ ਆਉਂਦੀ।

ਇਸ ਤੋਂ ਪਰੇਸ਼ਾਨ ਹੋ ਕੇ ਸਿੱਖਾਂ ਦੇ ਬਾਰਸੂਖ ਲੋਕਾਂ ਨੇ ਦਿੱਲੀ ਅਸੈਂਬਲੀ (ਉਸ ਜ਼ਮਾਨੇ ਦੀ ਪਾਰਲੀਮੈਂਟ) ਵਿੱਚੋਂ ਅਨੰਦ ਕਾਰਜ ਸਬੰਧੀ ਕਾਨੂੰਨ ਪਾਸ ਕਰਵਾਣ ਦੀ ਕੋਸ਼ਿਸ਼ ਕੀਤੀ। ਇਸ ਗੱਲ ਤੇ ਇਤਰਾਜ਼ ਇਹ ਆਇਆ ਕਿ ਸਿੱਖਾਂ ਦੇ ਵਿਆਹ ਦਾ ਕੋਈ ਅਜਿਹਾ ਸਿਸਟਮ ਲੰਮੇ ਸਮੇਂ ਤੋਂ ਵਜੂਦ ਵਿੱਚ ਹੀ ਨਹੀਂ ਹੈ, ਜਿਸ ਨੂੰ ਕਾਨੂੰਨ ਦਾ ਆਧਾਰ ਬਣਾਇਆ ਜਾ ਸਕੇ।

ਸੋ ਐਸੇ ਸਮੇਂ ਬਾਰਸੂਖ ਸਿੱਖ ਨੁਮਾਇੰਦਿਆਂ ਨੇ ਗੁਰੂ ਪਰਤਾਪ ਸਿੰਘ ਜੀ ਦੀ ਲਿਖਤੀ ਗਵਾਹੀ ਨਾਲ ਇਹ ਸਾਬਤ ਕੀਤਾ ਕਿ ਨਾਮਧਾਰੀ ਸਿੱਖ ਸਮਾਜ ਵਿੱਚ ਵਿਆਹ ਦੀ 'ਅਨੰਦ ਰੀਤ' ਪੰਜਾਹ ਸਾਲਾਂ ਤੋਂ ਵੀ ਵੱਧ ਸਮੇਂ ਤੋਂ (ਸੰਨ 1863 ਤੋਂ) ਚਲਦੀ ਆ ਰਹੀ ਹੈ।

ਉਸ ਗਵਾਹੀ ਨਾਲ ਸੰਨ 1909 ਵਿੱਚ ਅਨੰਦ ਮੈਰਿਜ ਐਕਟ ਪਾਸ ਹੋ ਗਿਆ।

ਨਾਮਧਾਰੀਆਂ ਦੇ ਅਨੰਦ ਕਾਰਜ ਖੋਟੇ ਪਿੰਡ ਵਿੱਚ ਪਹਿਲੇ ਦਿਨ ਤੋਂ ਹੀ ਛੇ ਵਿਆਹਾਂ ਦੇ ਸਮੂਹ ਜਾਂ ਗਰੁੱਪ ਵਿੱਚ ਸ਼ੁਰੂ ਹੋਏ ਸਨ - ਉਹ ਗਰੁੱਪ ਸਿਸਟਮ ਤਾਂ ਹੁਣ ਤੱਕ ਚਲਦਾ ਆ ਰਿਹਾ ਹੈ, ਪਰ ਸਮੇਂ ਸਮੇਂ ਇਕੱਲੇ ਇਕੱਲੇ ਜੋੜੇ ਦਾ ਵਿਆਹ ਵੀ ਹੁੰਦਾ ਆ ਰਿਹਾ ਹੈ। ਉਂਜ ਸਮੂਹਿਕ ਵਿਆਹਾਂ ਦਾ ਚਲਨ ਹੌਲੀ ਹੌਲੀ ਬਹੁਤ ਜ਼ਿਆਦਾ ਹੋ ਗਿਆ, ਜਿਸ ਅਨੁਸਾਰ ਇਕੋ ਸਮੇਂ ਦਸ, ਵੀਹ, ਪੰਜਾਹ, ਸੌ ਵਿਆਹ ਇਕੋ ਵਾਰੀ ਹੋ ਜਾਂਦੇ ਹਨ। ਇਹ ਵਿਆਹ ਅਕਸਰ ਨਾਮਧਾਰੀ ਮੇਲਿਆਂ ਵਿਚ ਵਰਤਮਾਨ ਗੁਰੂ ਦੀ ਹਜ਼ੂਰੀ ਵਿੱਚ ਹੁੰਦੇ ਹਨ। ਪਰ ਕਦੇ ਕਦੇ ਉਹਨਾਂ ਵੱਲੋਂ ਮਿਥੇ ਹੋਏ ਸੂਬਿਆਂ ਜਾਂ ਪ੍ਰਬੰਧਕ ਗਰੁੱਪਾਂ ਦੀ ਹਾਜ਼ਰੀ ਵਿੱਚ ਵੀ ਇੱਕ ਦੋ ਜਾਂ ਕੁੱਝ ਵੱਧ ਵਿਆਹ ਨਾਮਧਾਰੀ ਗੁਰਦੁਆਰਿਆਂ ਵਿੱਚ ਹੋ ਜਾਂਦੇ ਹਨ।

ਪਹਿਲਿਆਂ ਸਮਿਆਂ ਵਿੱਚ ਵਿਆਹ ਆਪਸ ਵਿੱਚ ਮਿਲਦੀਆਂ ਜਾਤੀਆਂ ਵਿੱਚ ਹੀ ਹੁੰਦੇ ਸਨ, ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਰੀਤ ਨੂੰ ਤੋੜ ਕੇ ਅਲਗ ਅਲਗ ਜਾਤੀਆਂ ਵਿਚ ਵੀ ਵਿਆਹ ਕਰਵਾਉਣ ਦਾ ਚਲਣ ਬਣਾ ਦਿੱਤਾ ਸੀ। ਹੁਣ ਬ੍ਰਾਹਮਣ ਲੜਕੀ ਦਾ ਵਿਆਹ ਰਾਮਗੜ੍ਹੀਆ ਲੜਕੇ ਨਾਲ ਜਾਂ ਅਰੋੜੇ-ਖਤਰੀ ਲੜਕੇ ਦਾ ਵਿਆਹ ਘੁਮਿਆਰ ਜਾਂ ਛੀਂਬੇ ਨਾਲ ਵੀ ਹੋ ਸਕਦਾ ਹੈ। ਇਸ ਸੂਚੀ ਵਿੱਚ ਜੱਟ, ਬ੍ਰਾਹਮਣ, ਅਰੋੜੇ, ਖੱਤਰੀ, ਤਰਖਾਣ, ਕੰਬੋ, ਸੁਨਿਆਰੇ, ਛੀਂਬੇ ਆਦਿ ਸਭ ਆ ਜਾਂਦੇ ਹਨ, ਤੇ ਕਿਸੇ ਦਾ ਵਿਆਹ ਕਿਸੇ ਨਾਲ ਵੀ ਹੋ ਸਕਦਾ ਹੈ।

## ਵਿਆਹਾਂ ਦੀ ਅਨੰਦ ਸ਼ਤਾਬਦੀ

ਸੰਨ 1863 ਵਿੱਚ ਖੋਟੇ ਪਿੰਡ ਤੋਂ ਅਨੰਦ ਕਾਰਜ ਦੀ ਰੀਤ ਚੱਲੀ ਨੂੰ ਜਦੋਂ ਸੌ ਸਾਲ ਹੋ ਰਹੇ ਸਨ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਓਸੇ ਪਿੰਡ ਵਿੱਚ ਹੀ ਅਨੰਦ ਸ਼ਤਾਬਦੀ ਮਨਾਣ ਦਾ ਫੈਸਲਾ ਕੀਤਾ। ਕੋਸ਼ਿਸ਼ ਇਹ ਸੀ ਕਿ ਘੱਟੋ ਘੱਟ ਸੌ ਜੋੜਿਆਂ ਦੇ ਵਿਆਹ ਇਕੋ ਸਮੇਂ ਕੀਤੇ ਜਾਣ। ਪਰ ਸੰਜੋਗ ਐਸਾ ਬਣਿਆ ਕਿ 150 ਜੋੜਿਆਂ ਦੇ ਵਿਆਹ ਉਸ ਸ਼ਤਾਬਦੀ ਮੇਲੇ ਵਿੱਚ ਹੋਏ। ਪੰਜਾਬ ਦਾ, ਹਿੰਦੁਸਤਾਨ ਦਾ ਅਤੇ ਕੌਮਾਂਤਰੀ ਪ੍ਰੈਸ ਉਸ ਸ਼ਤਾਬਦੀ ਨੂੰ ਵੇਖਣ ਲਿਖਣ ਲਈ ਖੋਟੇ ਪਿੰਡ ਵਿੱਚ ਇਕੱਤਰ ਸੀ। ਓਦੋਂ ਭਾਰਤ ਵਿੱਚ ਤਾਂ ਅਜੇ ਟੀ.ਵੀ. ਦਾ ਚਲਨ ਨਹੀਂ ਸੀ ਹੋਇਆ, ਪਰ ਜਰਮਨੀ ਅਤੇ ਬੀ.ਬੀ.ਸੀ. ਦੀਆਂ ਟੈਲੀਵਿਜ਼ਨ ਟੀਮਾਂ ਮੌਜੂਦ ਸਨ, ਜਿਨ੍ਹਾਂ ਰਾਹੀਂ ਸਾਰੀ ਦੁਨੀਆਂ ਨੇ ਨਾਮਧਾਰੀ ਸਮੂਹਿਕ ਵਿਆਹਾਂ ਦਾ ਨਜ਼ਾਰਾ ਵੇਖਿਆ।

ਉਸ ਸਮੇਂ ਏਡਾ ਵੱਡਾ ਮੈਦਾਨ ਵਿਆਹਾਂ ਲਈ ਤਿਆਰ ਕੀਤਾ ਗਿਆ, ਜਿਸ ਵਿੱਚ ਤਿੰਨ ਸੌ ਕੁੜੀਆਂ ਮੁੰਡੇ ਇਕੱਠੇ ਇੱਕੋ ਸਮੇਂ ਫੇਰੇ ਲੈ ਸਕਣ। ਵਿਚਕਾਰ ਇੱਕ ਵੱਡਾ ਸਾਰਾ ਹਵਨ ਕੁੰਡ ਬਣਾਇਆ ਗਿਆ। ਚਾਰੇ ਪਾਸੇ ਲੰਮੀਆਂ ਬੱਲੀਆਂ ਗੱਡ ਕੇ ਵਿਸ਼ਾਲ ਵੇਦੀ ਬਣਾਈ ਗਈ। ਗੁਰੂ ਗ੍ਰੰਥ ਸਾਹਿਬ ਦੀਆਂ

ਬਹੁਤ ਸਾਰੀਆਂ ਬੀੜਾਂ ਦਾ ਕੋਲ ਹੀ ਪ੍ਰਕਾਸ਼ ਕੀਤਾ ਗਿਆ ਜਿਨ੍ਹਾਂ ਦੀ ਤਾਬਿਆ ਇਕ ਤੋਂ ਵੱਧ ਏਨੇ ਪਾਠੀ ਬਿਠਾਏ ਗਏ, ਜਿੰਨੇ ਵਿਆਹ ਹੋਣੇ ਸਨ। ਸਭਨਾਂ ਨੇ ਇਕ ਸੁਰ ਵਿੱਚ ਲਾਵਾਂ ਦਾ ਉਚਾਰਨ ਕੀਤਾ ਤੇ 150 ਜੋੜਿਆਂ ਨੇ ਉਨ੍ਹਾਂ ਲਾਵਾਂ ਦੀ ਧੁਨ ਅਨੁਸਾਰ ਚਾਰ ਫੇਰੇ ਲਏ। ਸਤਿਗੁਰੂ ਜਗਜੀਤ ਸਿੰਘ ਜੀ ਉਸ ਸਾਰੇ ਸਮਾਗਮ ਵਿੱਚ ਸੁਸ਼ੋਭਿਤ ਰਹੇ।

## ਕੇਵਲ ਸਵਾ ਰੁਪਏ ਵਿੱਚ ਵਿਆਹ

ਇਕ ਗੱਲ ਤਾਂ ਆਮ ਮਸ਼ਹੂਰ ਹੈ ਕਿ ਨਾਮਧਾਰੀਆਂ ਦਾ ਵਿਆਹ ਕੇਵਲ ਸਵਾ ਰੁਪਏ ਵਿੱਚ ਹੋ ਜਾਂਦਾ ਹੈ।

ਸੁਭਾਵਕ ਹੀ ਸਵਾਲ ਉਠੇਗਾ ਕਿ ਕਿਵੇਂ ?

ਪਹਿਲੀ ਗੱਲ ਤਾਂ ਇਹ ਹੈ ਕਿ ਨਾ ਜੰਞ ਜਾਂਦੀ ਹੈ ਖਰਚ ਕਰਕੇ ਅਤੇ ਨਾ ਜੰਞ ਦਾ ਸਵਾਗਤ ਕੀਤਾ ਜਾਂਦਾ ਹੈ-ਖਰਚ ਝੱਲ ਕੇ। ਨਾ ਮੇਲ ਸੱਦਿਆ ਜਾਂਦਾ ਹੈ, ਨਾ ਮਿਲਣੀਆਂ ਹੁੰਦੀਆਂ ਹਨ, ਨਾ ਮੁੰਡਾ ਘੋੜੀ ਚੜ੍ਹਦਾ ਹੈ, ਨਾ ਸੇਹਰਾ ਬੱਝਦਾ ਹੈ ਤੇ ਨਾ ਹੀ ਕਲਗੀ ਸਜਦੀ ਹੈ।

ਆਖਿਆ ਤੇ ਸੋਚਿਆ ਜਾ ਸਕਦਾ ਹੈ ਕਿ ਫਿਰ ਸਵਾਦ ਕੀ ਹੋਇਆ ਵਿਆਹ ਦਾ ? ਨਾ ਭੰਗੜਾ, ਨਾ ਬੈਂਡ ਵਾਜਾ, ਨਾ ਸ਼ਰਾਬ ਦੀਆਂ ਬੋਤਲਾਂ, ਨਾ ਮਾਸ ਦੀਆਂ ਦੇਗਾਂ, ਨਾ ਮੂਧੇ ਮੂੰਹ ਪਿਆ ਬਕੜਵਾਹ, ਨਾ ਰੌਣਕਾਂ ਦੇ ਬੁਲਬੁਲੇ, ਨਾ ਡਾਂਗ ਸੋਟੇ।

ਪਰ ਸੱਚ ਤਾਂ ਇਹ ਹੈ ਕਿ ਰੌਣਕਾਂ ਵੀ ਬਹੁਤ ਹੁਮਦੀਆਂ ਨੇ, ਮੇਲੀ ਦੀ ਥਾਂ ਮੇਲੇ ਹੁੰਦੇ ਨੇ। ਮੇਲੇ ਵਿੱਚ ਸੰਗਤ ਰੂਪ ਵਿੱਚ ਆਏ ਸਭ ਰਿਸ਼ਤੇਦਾਰਾਂ ਦੇ ਮੇਲੇ ਵੀ। ਢੋਲ ਢਮੱਕੇ ਵੀ ਹੁੰਦੇ ਨੇ ਪਰ ਰੱਬੀ ਸੰਗੀਤ ਦੇ ਰੰਗ ਵਿੱਚ ਰੰਗੇ ਕੀਰਤਨ ਨਾਲ। ਆਮ ਤੌਰ ਤੇ ਮੇਲਿਆਂ ਵਿੱਚ ਹੀ ਵਿਆਹ ਹੁੰਦੇ ਹੋਣ ਕਰਕੇ, ਬਹੁਤੇ ਨਾਮਧਾਰੀ ਇਸ ਮੇਲਿਆਂ ਵਿੱਚ ਮੌਜੂਦ ਰਹਿੰਦੇ ਨੇ। ਵਿਆਹ ਆਮ ਤੌਰ ਤੇ ਸਵੇਰੇ ਹੀ ਹੁੰਦੇ ਹਨ। ਸਵੇਰੇ ਪਹਿਲਾਂ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ, ਜਿਸ ਵਿੱਚ ਦਿਲਰੁਬਾ, ਤਾਊਸ, ਤਾਰ ਸ਼ਹਨਾਈ, ਸਰੋਦ, ਸਿਤਾਰ, ਬੰਸਰੀ, ਸਾਰੰਗੀ ਤੇ ਤਬਲਾ ਸਭ ਸਾਜਾਂ ਦਾ ਯੋਗਦਾਨ ਰਹਿੰਦਾ ਹੈ। ਰੱਬੀ ਬਾਣੀ ਦਾ ਕੀਰਤਨ, ਫਿਰ ਅਨੰਦ ਤੇ ਮਸਤੀ ਕਿਉਂ ਨਾ ਆਵੇ। ਪਰ ਇਹ ਮਸਤੀ-ਰੱਬੀ ਰੰਗ ਦੀ ਹੁੰਦੀ ਹੈ। ਸ਼ਰਾਬ ਭੰਗੜੇ ਤੇ ਢੋਲਾਂ ਦੀ ਨਹੀਂ। ਲੰਗਰ ਗੁਰੂ ਦਾ ਵਰਤਦਾ ਹੈ, ਜਿਸ ਵਿੱਚੋਂ ਧੇਤੇ ਪੁਤੇਤੇ ਸਭ ਖਾਂਦੇ ਰਜਦੇ ਨਿਹਾਲ ਹੁੰਦੇ ਨੇ।

ਉਂਜ ਮੇਲਿਆਂ ਵਿੱਚ ਵਿਆਹ ਦਾ ਪੱਕਾ ਚਲਣ ਬੀਤੇ ਚਾਲ੍ਹੀ ਪੰਜਾਹ ਸਾਲਾਂ ਤੋਂ ਹੋਇਆ ਹੈ। ਉਸ ਤੋਂ ਪਹਿਲਾਂ ਜੰਞਾਂ ਜਾਂਦੀਆਂ ਸਨ ਤੇ ਮੁੰਡਾ ਘੋੜੀ ਵੀ ਚੜ੍ਹਦਾ ਸੀ। ਜੰਞਾਂ ਦਾ ਸਵਾਗਤ 'ਹਮ ਘਰ ਸਾਜਨ ਆਏ, ਸਾਚੇ ਮੇਲ ਮਿਲਾਏ' ਵਰਗੇ ਸਮੇਂ ਨਾਲ ਢੁਕਦੇ ਸ਼ਬਦਾਂ ਅਤੇ ਢੋਲਕੀ ਛੈਣਿਆਂ ਨਾਲ ਹੁੰਦਾ ਸੀ।

ਪਰ ਸਤਿਗੁਰੂ ਪਰਤਾਪ ਸਿੰਘ ਜੀ ਨੇ ਮਹਿਸੂਸ ਕੀਤਾ ਕਿ ਏਨੇ ਕੁ ਅਡੰਬਰ ਨਾਲ ਵੀ ਦੋਹਾਂ ਧਿਰਾਂ ਦਾ ਕਾਫੀ ਖਰਚ ਹੋ ਜਾਂਦਾ ਹੈ, ਜਿਸ ਨੂੰ ਹਰ ਕੋਈ ਸੌਖਿਆਂ ਨਹੀਂ ਕਰ ਸਕਦਾ। ਬਹੁਤ ਸਾਰੇ ਲੋਕ ਤਾਂ ਰੀਸੋ ਰੀਸੀ ਕਰਜਾਈ ਹੋ ਜਾਂਦੇ ਨੇ-ਤੇ ਫਿਰ ਵਿਆਹ ਸਮੇਂ ਚੁੱਕੇ ਕਰਜ਼ੇ ਨੂੰ ਉਤਾਰਦਿਆਂ ਹੀ ਉਨ੍ਹਾਂ ਦੇ ਵਰ੍ਹੇ ਬੀਤ ਜਾਂਦੇ ਨੇ। ਸੋ ਉਨ੍ਹਾਂ ਨੇ ਹੁਕਮ ਕਰ ਦਿੱਤਾ ਕਿ ਘਰ ਵਿੱਚ ਵਿਆਹ ਕਰਨਾ ਹੀ ਨਹੀਂ, ਜੰਞ-ਘੋੜੀ ਵਾਲੇ ਪਾਸੇ ਝਾਕਣਾ ਹੀ ਨਹੀਂ। ਵਿਆਹ ਮੇਲੇ ਵਿੱਚ ਜਾਂ ਕਿਸੇ ਨਾਮਧਾਰੀ ਗੁਰਦੁਆਰੇ ਵਿੱਚ ਗੁਰਾਂ ਵਲੋਂ ਮਿੱਥੇ ਨਾਮਧਾਰੀ ਸੂਬਿਆਂ ਜਾਂ ਪ੍ਰਬੰਧਕਾਂ ਦੀ ਹਾਜ਼ਰੀ ਵਿੱਚ ਹੀ ਕਰਨਾ ਹੈ।

ਵਿਆਹ ਤੋਂ ਪਹਿਲਾਂ ਆਮ ਤੌਰ ਤੇ ਪ੍ਰਬੰਧਕਾਂ ਵੱਲੋਂ ਕੁੜੀ-ਮੁੰਡੇ ਕੋਲੋਂ ਜ਼ਬਾਨੀ ਜਪੁਜੀ ਸਾਹਿਬ ਦਾ ਪਾਠ ਤੇ ਅਰਦਾਸ ਸੁਣੀ ਜਾਂਦੀ ਹੈ। ਇਸ ਲਈ ਦੋਹਾਂ ਨੂੰ ਹੀ ਉਸ ਦੀ ਤਿਆਰੀ ਰਖਣੀ ਪੈਂਦੀ ਹੈ।

ਕਿਸ ਮੁੰਡੇ ਤੇ ਕਿਸ ਕੁੜੀ ਦਾ ਆਪਸ ਵਿੱਚ ਵਿਆਹ ਹੋਵੇ-ਇਸ ਦਾ ਫੈਸਲਾ ਕੁੜੀ ਤੇ ਮੁੰਡੇ ਦੇ ਮਾਪੇ ਪਰਸਪਰ ਸਮਾਜਕ ਜਾਣਕਾਰੀ ਦੇ ਅਧਾਰ ਤੇ ਇਕ ਦੂਜੇ ਨਾਲ ਮਿਲ ਕੇ ਕਰਦੇ ਹਨ-ਤੇ ਫਿਰ ਗੁਰੂ ਜੀ ਕੋਲੋਂ ਜਾਂ ਸਥਾਨਕ ਸੂਬੇ ਕੋਲੋਂ ਉਸ ਦੀ ਮਨਜ਼ੂਰੀ ਲੈਂਦੇ ਹਨ। ਕਈ ਵਾਰੀ ਆਪਣੀ ਕੋਸ਼ਿਸ਼ ਸਫਲ

ਨਾ ਹੋਣ ਤੇ ਸਤਿਗੁਰਾਂ ਅੱਗੇ ਅਰਜ਼ ਕਰਦੇ ਹਨ ਕਿ ਕਿਰਪਾ ਕਰਕੇ ਸਾਡੇ ਲੜਕੇ ਜਾਂ ਲੜਕੀ ਦਾ ਅਨੰਦ ਕਰਵਾ ਦਿਓ। ਉਸ ਹਾਲਤ ਵਿੱਚ ਗੁਰੂ ਜੀ ਦੋਹਾਂ ਧਿਰਾਂ ਨੂੰ ਕਿਸੇ ਨਾ ਕਿਸੇ ਲੜਕੇ-ਲੜਕੀ ਦੀ ਦੱਸ ਪਾ ਦੇਂਦੇ ਹਨ, ਜਾਂ ਹੁਕਮ ਕਰਕੇ ਵੀ ਉਨ੍ਹਾਂ ਨੂੰ ਰਜ਼ਾਮੰਦ ਕਰ ਲੈਂਦੇ ਹਨ। ਵਿਆਹ ਦੇ ਸਮੇਂ ਵਿੱਚ ਅੱਜ ਕਲ੍ਹ ਸਤਿਗੁਰਾਂ ਨੇ ਢਿੱਲ ਦੇ ਦਿੱਤੀ ਹੈ। ਗੁਰੂ ਜੀ ਆਪਣੀ ਸਹੂਲਤ ਅਨੁਸਾਰ ਦਿਨ ਜਾਂ ਰਾਤ ਦੇ ਕਿਸੇ ਵੀ ਸਮੇਂ ਵਿਆਹ ਕਰ ਦੇਂਦੇ ਹਨ।

## ਪਹਿਰਾਵਾ ਕੁੜੀ-ਮੁੰਡੇ ਦਾ

ਵਿਆਹ ਸਮੇਂ ਕੁੜੀ-ਮੁੰਡੇ ਕਿਸੇ ਦਾ ਵੀ ਬਿਊਟੀ ਪਾਰਲਰ ਵਿੱਚ ਜਾਣ ਦਾ ਕੋਈ ਸਵਾਲ ਨਹੀਂ। ਵਿਆਹ ਤੋਂ ਪਹਿਲਾਂ ਕੁੜੀ ਵੀ ਤੇ ਮੁੰਡਾ ਵੀ ਸਣਕੇਸੀਂ ਇਸ਼ਨਾਨ ਕਰਕੇ ਸੰਗਤ ਵਿੱਚ ਆਉਂਦੇ ਹਨ। ਵਿਆਹ ਸਮੇਂ ਪਹਿਰਾਵਾ ਦੋਹਾਂ ਦਾ ਹੀ ਸਫੇਦ ਹੁੰਦਾ ਹੈ। ਕਲੀਆਂ ਵਾਲਾ ਕੁੜਤਾ ਜੋ ਗੋਡਿਆਂ ਤਕ ਪੁੱਜਦਾ ਹੋਵੇ। ਕੁੜੀ ਦੇ ਸਿਰ ਚਿੱਟਾ ਪੂਰਾ ਦੁੱਪਟਾ ਹੁੰਦਾ ਹੈ-ਜੋ ਸਿਰ ਤੇ ਸਰੀਰ ਦੇ ਉਪਰਲੇ ਹਿੱਸੇ ਨੂੰ ਢੱਕਦਾ ਹੋਵੇ। ਕੁੜੀ ਦੇ ਤੇੜ ਚੂੜੀਦਾਰ ਸਲਵਾਰ ਹੁੰਦੀ ਹੈ, ਜਿਸ ਨੂੰ ਪੈਰਾਂ ਦੇ ਕੋਲ ਦੋ ਤਿੰਨ ਚੂੜੀਆਂ ਪੈਂਦੀਆਂ ਹੋਣ। ਸਲਵਾਰ ਦਾ ਪਹੁੰਚਾ ਏਨਾ ਕੁ ਖੁਲ੍ਹਾ ਹੁੰਦਾ ਹੈ - ਜੋ ਆਸਾਨੀ ਨਾਲ ਪੈਰਾਂ 'ਚੋਂ ਲੰਘ ਜਾਵੇ। ਗੁਰਸਿੱਖ ਮਰਿਯਾਦਾ ਅਨੁਸਾਰ ਰੇਬ ਕਛਹਿਰਾ ਸਲਵਾਰ ਦੇ ਅੰਦਰ ਸਦੀਵੀ ਰੂਪ ਵਿੱਚ ਰਹਿੰਦਾ ਹੀ ਹੈ। ਵਿਆਹ ਵੇਲੇ ਚਿੱਟੀਆਂ ਜ਼ੁਰਾਬਾਂ ਪਾਈਆਂ ਜਾ ਸਕਦੀਆਂ ਹਨ।

ਮੁੰਡੇ ਦਾ ਕੁੜਤਾ ਕਲੀਆਂ ਵਾਲਾ ਹੁੰਦਾ ਹੈ ਤੇ ਲੱਕ ਕੇਵਲ ਗੁਰਸਿੱਖਾਂ ਵਾਲਾ ਰੇਬ ਕਛਹਿਰਾ। ਵਿਆਹ ਸਮੇਂ ਪਜਾਮਾ ਨਹੀਂ ਪਹਿਨਿਆਂ ਜਾਂਦਾ-ਪੈਂਟ ਦਾ ਤਾਂ ਸਵਾਲ ਹੀ ਨਹੀਂ। ਕਛਹਿਰਾ ਗੋਡਿਆਂ ਦੀ ਚੱਪਣੀ ਤੋਂ ਇਕ ਦੋ ਉਂਗਲਾਂ ਉੱਚਾ ਹੁੰਦਾ ਹੈ।

ਕੁੜੀ ਸਣਕੇਸੀਂ ਇਸ਼ਨਾਨ ਕਰਕੇ ਅਤੇ ਸਿਰ ਦੇ ਪਿੱਛੇ ਗਰਦਨ ਤੋਂ ਥੋੜ੍ਹਾ ਉਪਰ ਕੇਸਾਂ ਦਾ ਜੂੜਾ ਕਰਦੀ ਹੈ।

ਮੁੰਡਾ ਵੀ ਸਣਕੇਸੀਂ ਇਸ਼ਨਾਨ ਕਰਕੇ ਸਿਰ ਦੇ ਵਿਚਕਾਰ ਜੂੜਾ ਕਰਦਾ ਤੇ ਸਿੱਧੀ ਚਿੱਟੀ ਨਾਮਧਾਰੀ ਦਸਤਾਰ ਸਜਾਉਂਦਾ ਹੈ। ਮੁੰਡੇ ਦੇ ਮੋਢੇ ਉਤੇ ਇਕ ਪਤਲਾ ਲੰਮਾ ਪੱਲਾ ਹੁੰਦਾ ਹੈ - ਜਿਸ ਨਾਲ ਕੁੜੀ ਦੇ ਦੁਪੱਟੇ ਦੀ ਕੰਨੀ ਬੰਨ੍ਹ ਦਿੱਤੀ ਜਾਂਦੀ ਹੈ। ਇਹ ਗੰਢ ਚਿਤਰਾਵਾ-ਉਸ ਵੇਲੇ ਦੇ ਪ੍ਰਬੰਧਕ ਸਿੰਘਾਂ ਵਿੱਚੋਂ ਕੋਈ ਇਕ ਕਰਦਾ ਹੈ। ਚਿਤਰਾਵੇ ਵਾਲੀ ਗੰਢ ਵਿਚ ਕੁੜੀ ਤੇ ਮੁੰਡੇ ਦੋਹਾਂ ਦੇ ਮਾਪਿਆਂ ਵੱਲੋਂ ਦਿੱਤਾ ਸਵਾ ਸਵਾ ਰੁਪਇਆ-ਕੁਲ ਢਾਈ ਰੁਪਏ ਬੰਨ੍ਹ ਦਿੱਤੇ ਜਾਂਦੇ ਹਨ। ਇਹੋ ਸਵਾ ਸਵਾ ਰੁਪਇਆ ਹੀ ਨਾਮਧਾਰੀ ਵਿਆਹ ਦੇ ਖਰਚ ਵਜੋਂ ਪ੍ਰਸਿੱਧ ਹੈ।

ਵਿਆਹ ਤੋਂ ਪਹਿਲਾਂ ਮੁੰਡਾ ਉਸ ਲਈ ਮਿਥੇ ਆਸਣ ਉਪਰ ਬੈਠਦਾ ਹੈ। ਫਿਰ ਕੁੜੀ ਆਣ ਕੇ ਉਸ ਨੂੰ ਮੱਥਾ ਟੇਕ ਕੇ ਉਸ ਦੇ ਖੱਬੇ ਪਾਸੇ ਬੈਠ ਜਾਂਦੀ ਹੈ। ਕੁੜੀ ਨੇ ਘੁੰਡ ਨਹੀਂ ਕੱਢਿਆ ਹੁੰਦਾ, ਨਾ ਝੁੰਬਲਮਾਟਾ ਮਾਰੀ ਨੂੰ ਉਸ ਦੇ ਰਿਸ਼ਤੇਦਾਰ ਲਿਆ ਕੇ ਬਿਠਾਉਂਦੇ ਨੇ।

ਗੰਢ ਚਿਤਰਾਵੇ ਤੋਂ ਬਾਅਦ ਸੋਧੀ ਅੰਮ੍ਰਿਤਧਾਰੀ ਸਿੰਘ ਦੋਹਾਂ ਨੂੰ ਅੰਮ੍ਰਿਤ ਛਕਾਉਂਦਾ ਹੈ। ਕੁੜੀ ਚੌਕੜੀ ਮਾਰਿਆਂ ਹੋਇਆਂ ਹੀ ਅੰਮ੍ਰਿਤ ਛਕਦੀ ਹੈ, ਪਰ ਮੁੰਡੇ ਨੂੰ ਬੀਰ ਆਸਣ ਵਿੱਚ ਅੰਮ੍ਰਿਤ ਛਕਾਇਆ ਜਾਂਦਾ ਹੈ। ਬੀਰ ਆਸਣ ਦਾ ਅਰਥ ਹੈ-ਮੁੰਡਾ ਖੱਬੀ ਲੱਤ ਪੂਰੀ ਤਰ੍ਹਾਂ, ਮੋੜ ਕੇ ਉਸ ਗੋਡੇ ਨੂੰ ਜ਼ਮੀਨ ਤੇ ਟਿਕਾ ਦੇਂਦਾ ਹੈ, ਤੇ ਸੱਜੀ ਲੱਤ ਨੂੰ ਗੋਡੇ ਤੋਂ ਮੋੜ ਕੇ ਸਿੱਧਾ ਬਹਿ ਜਾਂਦਾ ਹੈ। ਮੁੰਡੇ ਦੇ ਲੱਕ ਕਮਰਕੱਸਾ ਕੀਤਾ ਜਾਂਦਾ ਹੈ ਤੇ ਉਸ ਕਮਰਕੱਸੇ ਵਿੱਚ ਇਕ ਪਾਸੇ ਵੱਖੀ ਦੇ ਕੋਲ ਛੋਟਾ ਜਿਹਾ ਸਫਾਜੰਗ (ਟਕੂਆ) ਅੜਾਇਆ ਜਾਂਦਾ ਹੈ। ਕੁੜੀ ਨੂੰ ਕਮਰਕੱਸਾ ਨਹੀਂ ਲਵਾਇਆ ਜਾਂਦਾ, ਨਾ ਸਫਾਜੰਗ ਹੀ ਅੜਾਇਆ ਜਾਂਦਾ ਹੈ।

ਇਸ ਤੋਂ ਅਗਾਂਹ ਅੰਮ੍ਰਿਤ ਛਕਾਉਣ ਦੀ ਵਿਧੀ ਦੋਹਾਂ ਲਈ ਇਕੋ ਜਿਹੀ ਹੈ। ਖੱਬੇ ਹੱਥ ਦੀ ਥੋੜ੍ਹੀ ਅੰਦਰ ਨੂੰ ਮੋੜੀ ਤਲੀ ਉਪਰ ਸੱਜੇ ਹੱਥ ਦੀ ਤਲੀ ਨੂੰ ਕਟੋਰਾਨੁਮਾ ਬਣਾਇਆ ਜਾਂਦਾ ਹੈ। ਅੰਮ੍ਰਿਤ

ਛਕਾਉਣ ਵਾਲਾ ਸਿੰਘ ਉਸ ਤਲੀ ਵਿੱਚ ਅੰਮ੍ਰਿਤ ਪਾ ਕੇ ਆਖਦਾ ਹੈ - "ਬੋਲ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ।" ਅਤੇ ਮੁੰਡਾ ਜਾਂ ਕੁੜੀ ਉਹ ਅੰਮ੍ਰਿਤ ਬੁੱਲ੍ਹਾਂ ਤੱਕ ਲਿਜਾਣ ਤੋਂ ਪਹਿਲਾਂ ਆਖਦੇ ਨੇ - "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ।" ਇਸੇ ਤਰ੍ਹਾਂ ਪੰਜ ਵਾਰੀ ਅੰਮ੍ਰਿਤ-ਪਾਨ ਕਰਵਾਇਆ ਜਾਂਦਾ ਤੇ ਪੰਜ ਵਾਰੀ ਹੀ ਫਤਿਹ ਬੁਲਵਾਈ ਜਾਂਦੀ ਹੈ । ਫਿਰ ਅੱਖਾਂ ਖੁਲ੍ਹੀਆਂ ਰਖ ਕੇ ਪੰਜ ਪੰਜ ਵਾਰੀ ਅੱਖਾਂ ਵਿੱਚ, ਅਤੇ ਪੰਜ ਵਾਰੀ ਹੀ ਕੇਸਾਂ ਵਿੱਚ ਅੰਮ੍ਰਿਤ ਦੇ ਛੱਟੇ ਮਾਰੇ ਜਾਂਦੇ ਹਨ ਤੇ ਵਾਹਿਗੁਰੂ ਜੀ ਕੀ ਫਤਿਹ ਬੁਲਵਾਈ ਜਾਂਦੀ ਹੈ । ਫਿਰ ਉਨ੍ਹਾਂ ਦੇ ਹੱਥ ਮੂੰਹ ਸੁੱਚੇ ਜਲ ਨਾਲ ਧਵਾ ਦਿੱਤੇ ਜਾਂਦੇ ਹਨ ।

## ਲਾਵਾਂ ਫੇਰੇ

ਹਵਨ ਕੁੰਡ ਤੇ ਵੇਦੀ ਤੋਂ ਥੋੜ੍ਹੀ ਦੂਰੀ ਉਪਰ ਹੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ । ਕੋਲ ਹੀ ਗੁਰੂ ਜੀ ਆਪਣੇ ਆਸਣ ਉਪਰ ਬੈਠਦੇ ਹਨ । ਜਿੰਨੇ ਜੋੜਿਆਂ ਦੇ ਵਿਆਹ ਹੋਣੇ ਹੋਣ ਉਹਨਾਂ ਦੇ ਹਿਸਾਬ ਹੀ ਪਾਠੀ ਜਨ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਹੁੰਦੇ ਹਨ । ਹੁਕਮ ਮਿਲਦਿਆਂ ਹੀ ਪਾਠੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਚੌਥੀ ਪਾਤਸ਼ਾਹੀ ਦੀ ਬਾਣੀ 'ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ.... ਤੋਂ ਉਚਾਰਨ ਕਰਦੇ ਹਨ । ਉਸੇ ਵੇਲੇ ਨਾਲ ਦੀ ਨਾਲ ਹੀ ਉਠ ਕੇ ਮੁੰਡਾ ਅੱਗੇ ਤੇ ਕੁੜੀ ਪਿੱਛੇ ਵੇਦੀ ਦੇ ਅੰਦਰ ਤੇ ਹਵਨ ਕੁੰਡ ਦੇ ਦਵਾਲੇ ਪਹਿਲਾ ਫੇਰਾ ਲੈਣ ਲੱਗਦੇ ਹਨ । ਓਧਰੋਂ ਲਾਂਵ ਪੂਰੀ ਹੁੰਦੀ ਹੈ, ਏਧਰ ਇਨ੍ਹਾਂ ਦਾ ਫੇਰਾ । ਜਿੰਨਾ ਚਿਰ ਫੇਰਾ ਪੂਰਾ ਨਹੀਂ ਹੁੰਦਾ ਓਨਾ ਚਿਰ ਪਾਠੀ ਦੂਜੀ ਲਾਂਵ ਦਾ ਉਚਾਰਨ ਸ਼ੁਰੂ ਨਹੀਂ ਕਰਦੇ । ਫਿਰ ਦੂਜੀ ਲਾਂਵ ਦਾ ਉਚਾਰਨ ਸ਼ੁਰੂ ਹੁੰਦਾ ਹੈ ਤੇ ਦੂਜੇ ਫੇਰੇ ਦਾ ਆਰੰਭ ਵੀ । ਏਸੇ ਤਰ੍ਹਾਂ, ਚਾਰ ਲਾਵਾਂ ਪੜ੍ਹੀਆਂ ਜਾਂਦੀਆਂ ਤੇ ਚਾਰ ਫੇਰੇ ਪੂਰੇ ਕੀਤੇ ਜਾਂਦੇ ਹਨ । ਫੇਰੇ ਲੈਣ ਤੋਂ ਬਾਅਦ ਜੋੜੀ ਫਿਰ ਆਪਣੇ ਆਪਣੇ ਆਸਣ ਤੇ ਬਹਿ ਜਾਂਦੀ ਹੈ ਤੇ ਉਨ੍ਹਾਂ ਨੂੰ ਕੜਾਹ ਪ੍ਰਸ਼ਾਦ ਮਿਲਦਾ ਹੈ ।

ਵਿਆਹ ਤੋਂ ਬਾਅਦ ਵਿਆਹ ਮੰਡਪ ਤੋਂ ਹੀ ਕੁੜੀ ਨੇ ਪੰਦਰਾਂ ਦਿਨਾਂ ਲਈ ਸਿੱਧੇ ਸਹੁਰੇ ਘਰ ਜਾਣਾ ਹੁੰਦਾ ਹੈ । ਉਹ ਉਸ ਵੇਲੇ ਪੇਕੇ ਘਰ ਨਹੀਂ ਜਾਂਦੀ ।

ਦਾਜ ਲੈਣ-ਦੇਣ ਦੀ ਗੁਰਾਂ ਵੱਲੋਂ ਪੂਰੀ ਮਨਾਹੀ ਹੈ । ਕੁੜੀ ਦਾ ਵਿਆਹ ਵਾਲਾ ਜੋੜਾ ਵੀ ਮੁੰਡੇ ਦੇ ਮਾਪੇ ਹੀ ਤਿਆਰ ਕਰਵਾਉਂਦੇ ਹਨ, ਕੁੜੀ ਵਾਲੇ ਨਹੀਂ । ਉਹ ਜੋੜਾ ਵੀ ਸਿੱਧਾ ਸਾਦਾ ਸਫੇਦ ।

ਵਿਆਹ ਤੋਂ ਪਹਿਲਾਂ ਨਾ ਛੁਹਾਰਾ, ਨਾ ਸਗਨ, ਨਾ ਚੁੰਨੀ ਚੜ੍ਹਾਈ-ਇਹੋ ਜਿਹੀ ਕੋਈ ਰਸਮ ਨਹੀਂ ਕੀਤੀ ਜਾਂਦੀ ।

ਵਿਆਹ ਤੈਅ ਕਰਨ ਸਮੇਂ ਕੇਵਲ ਇਕ ਦੂਜੇ ਨੂੰ ਬਚਨ ਦਿੱਤਾ ਜਾਂਦਾ ਹੈ । ਨ ਸਗਾਈ, ਨਾ ਕੁੜਮਾਈ, ਨਾ ਠਾਕਾ, ਕੁਝ ਨਹੀਂ ਹੁੰਦਾ ।

ਵਿਆਹ ਦੀ ਨਿਸਚਿਤ ਤਾਰੀਖ ਰਿਸ਼ਤੇਦਾਰਾਂ, ਦੋਸਤਾਂ ਨੂੰ ਦੱਸਣ ਲਈ ਵਿਆਹ ਦਾ ਕਾਰਡ ਵੀ ਛਾਪ ਕੇ ਭੇਜਣ ਦੀ ਗੁਰਾਂ ਵੱਲੋਂ ਇਜਾਜ਼ਤ ਨਹੀਂ, ਸਖਤ ਮਨਾਹੀ ਹੈ । ਸਹੁਰੇ ਪੇਕੇ ਫੇਰਿਆਂ ਦਾ ਰਿਵਾਜ ਨਹੀਂ ।

ਕੁੜੀ ਦੇ ਹੱਥ ਇਕ ਲੋਹੇ ਜਾਂ ਸਟੀਲ ਦੇ ਕੜੇ ਤੋਂ ਬਿਨਾਂ ਪੂਰੇ ਬਦਨ ਉਪਰ ਕੋਈ ਗਹਿਣਾ ਨਹੀ ਰਹਿੰਦਾ । ਨਾ ਵਾਲੀਆਂ, ਕਾਂਟੇ, ਨਾ ਕੰਠਹਾਰ, ਨਾ ਟਿੱਕਾ, ਨਾ ਪੰਜੇਬਾਂ, ਨਾ ਲਾਲ ਚੂੜਾ, ਨਾ ਵੰਗਾਂ ਤੇ ਨਾ ਕਿਸੇ ਵੀ ਤਰ੍ਹਾਂ ਦੀਆਂ ਚੂੜੀਆਂ ਜਾਂ ਮੁੰਦਰੀਆਂ-ਛਾਪਾਂ ।

ਮੁੰਡੇ ਦੇ ਬਦਨ ਉਪਰ ਵੀ ਕੋਈ ਗਹਿਣਾ ਨਹੀਂ ਰਹਿੰਦਾ । ਨਾ ਸੋਨੇ ਚਾਂਦੀ ਦੀ ਜੰਜੀਰੀ, ਨਾ ਛਾਪ ਮੁੰਦਰੀ, ਜਾਂ ਸੋਨੇ ਦਾ ਕੜਾ ।

## ਵਿਧਵਾ ਵਿਆਹ

ਵਿਧਵਾ ਜਾਂ ਵਿਧੁਰ ਦੇ ਵਿਆਹ ਸਮੇਂ ਆਮ ਤੌਰ ਤੇ ਗੁਰਾਂ ਦੇ ਸਾਹਮਣੇ ਉਨ੍ਹਾਂ ਦੇ ਵਿਆਹ ਦੀ ਅਰਦਾਸ ਹੀ ਕਰ ਦਿੱਤੀ ਜਾਂਦੀ ਹੈ, ਲਾਵਾਂ ਫੇਰੇ ਨਹੀਂ ਕੀਤੇ ਜਾਂਦੇ ।

## ਤਲਾਕ

ਵਿਆਹ ਤੋਂ ਬਾਅਦ ਜੇ ਕਿਸੇ ਕਾਰਨ ਦੋਹਾਂ ਜੀਆਂ ਦੀ ਬਣ ਨਾ ਆਵੇ ਤਾਂ ਕੋਰਟ ਕਚਹਿਰੀ ਜਾਣ ਦੀ ਲੋੜ ਨਹੀਂ ਪੈਂਦੀ । ਗੁਰਾਂ ਦੀ ਪਹਿਲੀ ਕੋਸ਼ਿਸ਼ ਤਾਂ ਹੁੰਦੀ ਹੈ ਕਿ ਕਿਸੇ ਤਰ੍ਹਾਂ ਦੋਹਾਂ ਧਿਰਾਂ ਨੂੰ ਸਮਝਾ ਬੁਝਾ ਕੇ ਇਕੱਠਿਆਂ ਜੀਵਨ ਜਿਊਣ ਲਈ ਪ੍ਰੇਰਿਤ ਕਰਨ । ਫਿਰ ਵੀ ਜੇ ਕਿਸੇ ਤਰ੍ਹਾਂ ਵੀ ਇਹ ਸੰਭਵ ਨਾ ਹੋਵੇ, ਤਾਂ ਗੁਰਾਂ ਦੇ ਹੁਕਮ ਅਨੁਸਾਰ ਉਹ ਆਪਸ ਵਿੱਚ ਇਕ ਦੂਜੇ ਤੋਂ ਵੱਖ ਹੋ ਸਕਦੇ ਤੇ ਦੋਵੇਂ ਫਿਰ ਤੋਂ ਕਿਸੇ ਹੋਰ ਥਾਂ ਵਿਆਹ ਕਰ ਸਕਦੇ ਹਨ ।

ਵਿਆਹ ਸਮੇਂ ਜੇ ਕਿਸੇ ਕਾਰਨ ਮੁੰਡਾ ਜਾਂ ਕੁੜੀ ਨਾ ਪਹੁੰਚ ਸਕਣ ਦੋਹਾਂ ਵਿੱਚੋਂ ਕਿਸੇ ਦੇ ਵੀ ਮਾਪਿਆਂ ਲਈ ਸਮਾਜ ਵਿੱਚ ਇਸ ਗੱਲੋਂ ਨਮੋਸ਼ੀ ਆਉਣ ਦਾ ਡਰ ਹੋਵੇ ਤਾਂ ਗੁਰੂ ਜੀ ਉਸ ਵੇਲੇ ਕਿਸੇ ਵੀ ਸਿੱਖ ਦੀ ਵਿਆਹੁਣ ਯੋਗ ਲੜਕੀ ਜਾਂ ਲੜਕੇ ਨੂੰ ਵਿਆਹ ਲਈ ਉਸ ਕੋਲੋਂ ਮੰਗ ਸਕਦੇ ਤੇ ਵਿਆਹ ਮੰਡਪ ਵਿੱਚ ਪਹੁੰਚੇ ਇਕੱਲੇ ਲੜਕੇ ਜਾਂ ਲੜਕੀ ਨੂੰ ਵਿਆਹ ਦੇਂਦੇ ਹਨ । ਇਹੋ ਜਿਹੇ ਸਮੇਂ ਗੁਰਾਂ ਦਾ ਹੁਕਮ ਮੰਨ ਕੇ ਕੋਈ ਵੀ ਮੁਰੀਦ ਆਪਣੇ ਆਪ ਨੂੰ ਧੰਨ ਤੇ ਭਾਗਾਂ ਵਾਲਾ ਹੀ ਮੰਨਦਾ ਹੈ ।

ਸਤਿਗੁਰਾਂ ਦੀ ਇਕ ਇਹ ਕੋਸ਼ਿਸ਼ ਹਰ ਸਮੇਂ ਹੀ ਰਹਿੰਦੀ ਹੈ ਕਿ ਨਾਮਧਾਰੀ ਲੜਕੇ ਜਾਂ ਲੜਕੀ ਦਾ ਵਿਆਹ ਨਾਮਧਾਰੀ ਪਰਿਵਾਰ ਵਿੱਚ ਹੀ ਹੋਵੇ । ਗੈਰ ਨਾਮਧਾਰੀ ਪਰਿਵਾਰ ਵਿੱਚ ਕਿਸੇ ਦੇ ਵੀ ਵਿਆਹ ਤੋਂ ਬਾਅਦ ਉਸ ਦੇ ਉਮਰ ਭਰ ਦੇ ਸੰਸਕਾਰ ਪਰੇਸ਼ਾਨੀ ਦਾ ਕਾਰਣ ਬਣਦੇ ਹਨ । ਮਾਸ, ਸ਼ਰਾਬ ਤੇ ਤੰਬਾਕੂ ਦੀ ਵਰਤੋਂ ਇਸ ਪੱਖੋਂ ਬਹੁਤ ਬਖੇੜਾ ਖੜਾ ਕਰ ਸਕਦੀ ਹੈ।

**ਡਾ. ਅਮਰ ਭਾਰਤੀ**

ਧੰਨਵਾਦ ਸਹਿਤ ਮਾਸਿਕ ਨਾਗਮਣੀ ਮਾਰਚ, 1999 ਵਿੱਚੋਂ



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਿਤ ਸੂਬਾ, ਬੀਬੀ ਹੁਕਮ ਕੌਰ ਜੀ



ਜਨਵਰੀ, 1872 ਈ: ਸ੍ਰੀ ਭੈਣੀ ਸਾਹਿਬ ਤੋਂ ਮਲੇਰਕੋਟਲੇ ਰਵਾਨਾ ਹੋਣ ਸਮੇਂ ਸ਼ਹੀਦੀ ਜਥੇ ਅੱਗੇ ਝੰਡੇ ਲੈ ਕੇ ਚੱਲ ਰਹੀਆਂ ਬੀਬੀਆਂ ਮਾਈ ਇੰਦ ਕੌਰ ਤੇ ਮਾਈ ਖੇਮ ਕੌਰ



ਪੰ. ਜਵਾਹਰ ਲਾਲ ਨਹਿਰੂ, ਮਾਤਾ ਜੀਵਨ ਕੌਰ ਤੇ ਮਾਤਾ ਫਤਹਿ ਕੌਰ ਜੀ ਨਾਲ ਸ੍ਰੀ ਭੈਣੀ ਸਾਹਿਬ (1939 ਈ:)



## ਮਾਤਾ ਭੁਪਿੰਦਰ ਕੌਰ ਜੀ

ਸੇਵਾ, ਸਿਮਰਨ, ਤਿਆਗ, ਵੈਰਾਗ 'ਚ, ਜੀਵਨ ਜਿਸ ਬਿਤਾਇਆ।
ਪ੍ਰੇਮਾ-ਭਗਤੀ ਕਰਕੇ ਜਿਸਨੇ, ਵਰ ਪ੍ਰਮੇਸਰ ਪਾਇਆ।
ਦੀਨ-ਦੁਨੀ ਦਾ ਵਾਲੀ ਸਤਿਗੁਰ, ਜਿਸਦਾ ਰਾਜ ਦੁਲਾਰਾ।
ਧੰਨ ਧੰਨ, ਕਹਿ ਮਾਤ ਭੁਪਿੰਦਰ, ਦਾ ਸਭ ਨੇ ਜੱਸ ਗਾਇਆ।

(-ਹਰਪਾਲ ਸਿੰਘ ਸੇਵਕ)



3 ਜੂਨ, 1963 ਈ: ਪਿੰਡ ਖੋਟੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਅਨੰਦ ਕਾਰਜ ਸ਼ਤਾਬਦੀ ਸਮੇਂ 150 ਅਨੰਦ ਕਾਰਜਾਂ ਦਾ ਦ੍ਰਿਸ਼

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਬੱਚੀਆਂ ਨੂੰ ਰਾਗ ਦੀ ਦਾਤ



ਬੀਬੀ ਨਰਿੰਦਰ ਕੌਰ ਤੇ ਬਖਸ਼ਿਸ਼ : ਜਿੰਨ੍ਹਾਂ ਨੇ ਸੰਗੀਤ ਦੀ ਨਰਸਰੀ ਤਿਆਰ ਕਰਨ ਦੀ ਸੇਵਾ ਨਿਭਾਈ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਆਪ ਦੇ ਮਹਿਲ ਮਾਤਾ ਚੰਦ ਕੌਰ ਜੀ



ਜੂਨ, 2006 ਈ: ਸ੍ਰੀ ਭੈਣੀ ਸਾਹਿਬ, ਬੀਬੀਆਂ ਦੇ ਵਿਦਿਅਕ ਸੰਮੇਲਨ ਸਮੇਂ



## ਸਿੱਖ ਸਮਾਜ ਦੇ ਮਹਾਨ ਚਿੰਤਕ ਅਤੇ ਦਾਰਸ਼ਨਿਕ

# ਸਿਰਦਾਰ ਕਪੂਰ ਸਿੰਘ ਦੀ ਕਲਮ ਤੋਂ

ਸੱਚੀ ਗੱਲ ਤਾਂ ਇਹ ਹੈ ਕਿ ਭਾਰਤ ਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ ਵਿੱਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸਿਕ ਹਸਤੀ ਅਜੇਹੀ ਨਹੀਂ ਹੋਈ, ਜਿਸਨੇ ਆਪਣੇ ਜੀਵਨ-ਮਨੋਰਥ ਦਾ ਨਿਸ਼ਾਨਾ ਇਤਨਾ ਹਮਾਗੀਰ ਤੇ ਉਚਾ ਰਖਿਆ ਹੋਵੇ, ਜਿਸ ਦਾ ਮੰਤਵ ਕਿ ਜਾਤੀ ਤੇ ਜਨਤਾ ਦੇ ਆਤਮਕ ਤੌਰ ਤੇ, ਸਮਾਜਿਕ ਤੌਰ ਤੇ, ਰਾਜਸੀ ਤੌਰ ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜ ਕੇ ਉਸ ਨੂੰ ਉਨੱਤੀ ਦੀ ਸਿਖਰ ਉਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਖ ਭਾਰਤ ਵਰਸ਼ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ। ਇਸ ਲਈ ਸ਼ਰਧਾਲੂਆਂ ਦੇ ਮਨ ਉਤੇ ਬਾਬਾ ਰਾਮ ਸਿੰਘ ਦੇ ਰੂਪ ਦਾ ਇਉਂ ਝਲਕਾਰਾ ਪੈਣਾ ਕਿ ਉਹ ਬਾਬਾ ਜੀ ਨੂੰ ਗੁਰੂ ਗੋਬੰਦ ਸਿੰਘ ਦਾ ਪ੍ਰਤੀਬਿੰਬ ਜਾਂ ਅਕਸ ਹੀ ਸਮਝਣ, ਇਕ ਕੁਦਰਤੀ ਜਿਹੀ ਗੱਲ ਸੀ।

ਗੁਰੂ, ਜਿਹੜੇ ਕਿ ਜਗਤ ਨੂੰ ਰੌਸ਼ਨੀ ਦਿਖਾਣ ਤੇ ਸੰਸਾਰ ਦੀ ਰਾਹਨੁਮਾਈ ਕਰਨ ਆਏ ਸਨ, ਭਾਵ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਦਸ ਗੁਰੂ ਸਾਹਿਬਾਨ, ਉਹਨਾਂ ਗੁਰੂਆਂ ਦੀ ਆਤਮਕ ਸੱਤਾ ਫਿਰ ਮੁੜ ਕੇ ਭੈਣੀ ਪਿੰਡ ਵਿੱਚ ਚਮਕ ਉੱਠੀ ਸੀ।

ਬਾਬਾ ਰਾਮ ਸਿੰਘ ਦਾ ਨਿਸ਼ਾਨਾ ਕੀ ਸੀ ? ਉਸ ਬਾਰੇ ਕੋਈ ਭਰਮ ਭੁਲੇਖਾ ਉਹਨਾਂ ਦੇ ਜੀਵਨ ਨੂੰ ਜਾਨਣ ਸੁਣਣ ਵਾਲਿਆਂ ਦੇ ਮਨਾਂ ਵਿੱਚ ਨਹੀਂ ਰਹਿ ਜਾਂਦਾ। ਉਹਨਾਂ ਦਾ ਨਿਸ਼ਾਨਾ ਇਹ ਸੀ : 1. ਲੋਕ ਆਪਣੇ ਸਰੀਰ ਤੇ ਆਪਣੀ ਰਹਿਣੀ ਬਹਿਣੀ ਨੂੰ ਸਵੱਛ ਤੇ ਸਾਫ ਰੱਖਣ। 2. ਲੋਕਾਂ ਦੇ ਮਨ ਭਰਮਾਂ ਭੁਲੇਖਿਆਂ ਤੇ ਵਹਿਮਾਂ ਵਿਚੋਂ ਨਿਕਲ ਕੇ ਨਰੋਏ ਹੋ ਜਾਣ। 3. ਸਮਾਜਿਕ ਤੌਰ ਤੇ ਇਸਤ੍ਰੀ ਤੇ ਮਰਦ ਬਰਾਬਰ ਦੇ ਮੰਨੇ ਜਾਣ ਤੇ ਸਰਬ ਸਾਂਝੇ ਵਿਦਿਆ ਦੇ ਪ੍ਰਚਾਰ ਰਾਹੀਂ ਉਨੱਤੀ ਕਰਨ। 4. ਲੋਕਾਂ ਦੀ ਆਤਮਾ ਧਾਰਮਿਕ ਤੌਰ ਉਤੇ ਸੁਰਜੀਤ ਤੇ ਤਕੜੀ ਹੋਵੇ। 5. ਦੇਸ਼ ਤੇ ਜਨਤਾ, ਬਦੇਸ਼ੀਆਂ ਤੇ ਰਾਜੇ ਰਾਣੀਆਂ ਦੀ ਪ੍ਰਾਧੀਨਤਾ ਤੋਂ ਸੁਤੰਤਰ ਹੋ ਕੇ, ਆਪਣਾ ਰਾਜ ਆਪ ਕਰਨ।

**"ਸਿੱਖ ਗੁਰੂਆਂ, ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਪਿੱਛੋਂ, ਬਾਬਾ ਰਾਮ ਸਿੰਘ ਹਿੰਦੁਸਤਾਨ ਵਿੱਚ ਇਕ ਬੜੇ ਮਹਾਨ ਸੁਧਾਰਕ ਅਤੇ ਰਾਹਨੁਮਾ ਹੋਏ ਹਨ। ਜਿਨ੍ਹਾਂ ਨੇ ਸਮਾਜ ਵਿੱਚ ਮਰਦ ਤੇ ਇਸਤਰੀ ਦੀ ਪੂਰਨ ਤੇ ਮੁਕੰਮਲ ਬਰਾਬਰੀ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿੱਚ ਸਫਲ ਹੋਏ। ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਜੇ ਉਹ ਛੱਡ ਭੀ ਦੇਈਏ ਤਾਂ ਉਹਨਾਂ ਦਾ ਇੱਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿੱਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸਫ ਵਿੱਚ ਖੜਾ ਕਰ ਦਿੰਦਾ ਹੈ।**

'ਸਪਤ ਸ੍ਰਿੰਗ' ਸਿਰਦਾਰ ਕਪੂਰ ਸਿੰਘ ਆਈ.ਸੀ.ਐਸ.

ਪੂਰੇ ਸਤਿਗੁਰੂ ਪੰਥ ਨੂੰ ਹੁਕਮ ਦਿੰਦੇ,
ਬੁੱਢੀ ਬਾਲੀ ਨੂੰ ਕਹਿਣ ਪੁਕਾਰ ਬੀਬੀ ।
ਨਾਮ, ਦਾਨ, ਇਸ਼ਨਾਨ ਸਣ ਕੇਸ ਕਰਨਾ,
ਖੋਲ੍ਹ ਗੁੱਤ, ਜੂੜਾ ਸਿਰ ਧਾਰ ਬੀਬੀ ।
ਡੋਰੀ, ਖੰਮ੍ਹਣੀ, ਸੁੱਟ ਪਰਾਂਦੀਆਂ ਨੂੰ,
ਰੱਖੀਂ ਪਾਸ ਤੂੰ ਪੰਜ ਕਕਾਰ ਬੀਬੀ ।
ਨੱਥ, ਚੋਕ ਤੇ ਵਾਲੀਆਂ, ਡੰਡੀਆਂ ਜੋ,
ਤੀਲੀ, ਲੌਂਗ ਨੂੰ ਦੇਵੀਂ ਉਤਾਰ ਬੀਬੀ ।
ਛੱਲੇ, ਪਹੁੰਚੀਆਂ ਹੱਥੀਂ ਨ ਮੂਲ ਪਾਵੀਂ,
ਸੋਧ ਨਾਲ ਹੈ ਇਨ੍ਹਾਂ ਦੀ ਖਾਰ ਬੀਬੀ ।
ਸੋਨਾ ਕੂੜ ਰੂਪਾ, ਗੁਰਾਂ ਹੁਕਮ ਦਿਤਾ,
ਕੂੜ ਸਮਝ ਲੈਣਾ ਪਹਿਨਣਹਾਰ ਬੀਬੀ ।
ਬਰਦੀ ਸਵੇਤ ਸੁੱਥਣ, ਕੁੜਤੀ ਪਹਿਰ ਚਿੱਟੀ,
ਨੀਲਾ ਰੰਗ ਸਭੇ ਦੂਰ ਡਾਰ ਬੀਬੀ ।
ਸੂਹਾ ਰੰਗ, ਕਾਲਾ, ਹਰਾ ਹੋਰ ਜਿੰਨਾ
ਦੇਣਾ ਸਰਬ ਨੂੰ ਮਨੋ ਵਿਸਾਰ ਬੀਬੀ ।
ਦੇਸੀ ਕਾਟ ਸਿੱਧੀ ਸਾਦੀ ਪਹਿਰ ਲੈਣੀ,
ਬਾਣਾ ਗੁਰਮੁੱਖੀ ਜੋ ਚੂੜੀਦਾਰ ਬੀਬੀ ।
ਰੋਣਾ, ਪਿੱਟਣਾ, ਸਿਆਪਾ ਨ ਕਰੀਂ ਜਾਕੇ,
ਮਰੇ ਸਾਕ ਸਨਬੰਧ ਵਿਚਾਰ ਬੀਬੀ ।
ਲੋਰੀ ਦੇਣੀ ਹੈ ਦੇਸ਼ ਅਜ਼ਾਦ ਕਰਨਾ,
ਕਰਨਾ ਦੇਸ਼ ਨੂੰ ਸਦਾ ਪਿਆਰ ਬੀਬੀ ।
ਕਾਲਾ ਸਿੰਘ ਮੈਂ ਵੇਖਿਆ ਹੁਕਮਨਾਮਾ,
ਤਾਂ ਹੀ ਲਿਖਿਆ ਕਲਮ ਪਸਾਰ ਬੀਬੀ ।

ਪੰਥ ਪ੍ਰਕਾਸ਼ : ਬਾਬਾ ਕਾਲਾ ਸਿੰਘ ਜੀ

ਪ੍ਰਕਾਸ਼ਕ : ਵਿਸ਼ਵ ਨਾਮਧਾਰੀ ਸੰਗਤ, ਸ੍ਰੀ ਭੈਣੀ ਸਾਹਿਬ - 141 126